ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

SATJUG
1920 ਤੋਂ ਸਾਲ 98 ਵਾਂ

Price:Rs.5/-

ਸਤਜੁਗਿ ਸਚੁ ਕਹੈ ਸਭੁ ਕੋਈ॥

# ਸਤਿਜੁਗ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੁਆਰਾ ੧੯੭੭ (1920 ਈ:) ਤੋਂ ਸਥਾਪਿਤ

੧੮ ਤੋਂ ੨੪ ਸਾਉਣ 2075
ਵੀਰਵਾਰ
2-8Aug. 2018

ਜਿਲਦ 26
ਨੰਬਰ 16
Total Pages 28

## ਰਾਇਕੋਟ ਦੇ ਸ਼ਹੀਦਾਂ ਨੂੰ ਸਮਰਪਿਤ



ਗਲ ਪਾ ਕੇ ਫਾਂਸੀਆਂ ਨੂੰ ਕਰਦੇ ਨੇ ਹਾਸੀਆਂ ਨੂੰ
ਤਜ ਕੇ ਉਦਾਸੀਆਂ ਨੂੰ ਸਿੰਘ ਭਬਕਾਰੇ ਨੇ।
ਮੌਤ ਨੂੰ ਸਮਝ ਦਾਸੀ, ਹੋਣੀ ਨੂੰ ਕਰਨ ਹਾਸੀ
ਫਾਂਸੀ ਨੂੰ ਪਿਆਸੇ, ਜਾਣ ਕਰਦੇ ਇਸ਼ਾਰੇ ਨੇ।

# ਪੰਥਕ ਸਰਗਰਮੀਆਂ



ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਖੇ ਆਸਾ ਦੀ ਵਾਰ ਵਿੱਚ ਦਰਸ਼ਨ ਦਿੰਦੇ ਹੋਏ।



ਮਾਤਾ ਵਿਜੇਪਾਲ ਕੌਰ ਹੰਸਪਾਲ w/o L. ਸੁਰਜੀਤ ਸਿੰਘ ਹੰਸਪਾਲ ਦਾ ਭੋਗ ਸਮੇਂ ਦਰਸ਼ਨ ਦਿੰਦੇ ਹੋਏ।



ਸ੍ਰੀ ਸਤਿਗੁਰੂ ਜੀ ਦਿੱਲੀ ਵਿਖੇ ਹੋਏ ਗੁਰਮਤਿ ਸਿਖਲਾਈ ਸਮਾਗਮ ਵਿੱਚ ਹਿੱਸਾ ਲੈਣ ਵਾਲੇ ਨੌਜੁਆਨਾਂ ਤੇ ਕਿਰਪਾ ਕਰਦੇ ਹੋਏ।

# ਸਤਿਜੁਗ

੧੮ ਤੋਂ ੨੪ ਸਾਉਣ, ੨੦੭੫ ਬਿ.
2 ਤੋਂ 8 ਅਗਸਤ 2018 ਈ:
ਜਿਲਦ 26,ਵੀਰਵਾਰ ਨੰਬਰ 16

ਸਤਿਜੁਗ
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-110015
E-mail : satjug@sribhainisahib.com
Website: www.satjugonline.com



*Printed and Published by Mr. Harvendra Singh Hanspal on behalf of Namdhari Darbar. Printed at Summit advertising press, 2DLF (Part), Moti Nagar, New Delhi and Published from Namdhari Gurdwara, Ramesh Nagar, New Delhi-110015.*
Date of Publication: 1-08-2018,
Date of Posting: 2-3 Aug. 2018
Posted at PSO New Delhi-110001

THE SATJUG
Namdhari Gurdwara
Ramesh Nagar, New Delhi-15
RNI No. 55658/93
Postal Regd. No. DL(W)01/2055/18-20
Licence No. U©-169/2015-17
to post without pre-payment at
New Delhi PSO

ਇਕ ਸਾਲ : ਦੇਸ - 250 ਰੁ:, ਪ੍ਰਦੇਸ- 30 ਪੌਂਡ
ਪੰਜ ਸਾਲ : ਦੇਸ - 1000 ਰੁ:, ਪ੍ਰਦੇਸ- 120 ਪੌਂਡ

Designed and Typeset
Vishav Namdhari sangat,
Sri Bhaini sahib
satjug@sribhainisahib.com

ਪੱਤਰ ਵਿਹਾਰ ਦਾ ਪਤਾ :
ਮੈਨੇਜਰ, ਸਤਿਜੁਗ
ਗੁਰਦੁਆਰਾ ਸ੍ਰੀ ਭੈਣੀ ਸਾਹਿਬ,
ਲੁਧਿਆਣਾ,ਪੰਜਾਬ-141126
ਫੋਨ : 98155-75099,
70713-63000

ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-110015

# ਤਤਕਰਾ

# ਗੁਰਬਾਣੀ ਵੀਚਾਰ

## ਏਕ ਨਾਮ ਸੰਤਨ ਅਧਾਰ

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਆਸਾ ਵਿਚ ਦਰਜ ਇਸ ਪਾਵਨ ਸ਼ਬਦ ਵਿਚ ਸੰਤਾਂ ਦੀ ਤੀਜੀ ਨਿਸ਼ਾਨੀ ਬਾਰੇ ਫ਼ੁਰਮਾਨ ਕਰਦੇ ਹਨ ਕਿ ਸੰਤਾਂ ਦੇ ਜੀਵਨ ਦਾ ਆਸਰਾ ਕੇਵਲ ਤੇ ਕੇਵਲ ਪ੍ਰਭੂ ਦਾ ਨਾਮ ਹੀ ਹੁੰਦਾ ਹੈ।

ਕਾਦਰ ਦੀ ਸਾਜੀ ਕੁਦਰਤ ਵਿਚ ਹਰ ਵਸਤੂ ਦੀ ਹੋਂਦ ਦੂਜੀ ਵਸਤੂ ਤੇ ਅਧਾਰਿਤ ਹੈ। ਇਹ ਵਰਤਾਰਾ ਪੰਜ ਮੂਲ ਤੱਤਾਂ ਤੋਂ ਬਿਨਾਂ ਹਰ ਚੀਜ਼'ਤੇ ਵਰਤਦਾ ਹੈ। ਚੇਤਨ ਜੀਵਾਂ ਦੇ ਜੀਵਨ ਭੌਤਿਕ ਅਧਾਰ ਤੇ ਪਰਮੇਸਰ ਵੱਲੋਂ ਉਹਨਾਂ ਦਾ ਆਹਾਰ ਨਿਸ਼ਚਿਤ ਕੀਤਾ ਗਿਆ ਹੈ। ਪਰ ਜੀਵਾਂ ਦੇ ਭੌਤਿਕ ਅਧਾਰ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਵਿਤ੍ਰ ਬਚਨ ਹੈ:-

ਕੇਹਰਿ ਅਹਾਰ ਮਾਸ ਸੁਰਹੀ ਅਹਾਰ ਘਾਸ ਮਧੁਪ ਕਮਲ ਬਾਸ ਲੇਤ ਸੁਖ ਮਾਨ ਹੀ।
ਮੀਨਹਿ ਨਿਵਾਸ ਨੀਰ ਬਾਲਕ ਅਧਾਰ ਖੀਰ ਸਰਪਹ ਸਖਾ ਸਮੀਰ ਜੀਵਨ ਕੈ ਜਾਨ ਹੀ।
ਚੰਦਹਿ ਚਾਹੈ ਚਕੋਰ ਘਨਹਰ ਘਟਾ ਮੋਰ ਚਾਤ੍ਰਿਕ ਬੂੰਦਨ ਸ੍ਵਾਂਤ ਧਰਤ ਧਿਆਨ ਹੀ।
ਪੰਡਿਤ ਬੇਦ ਬੀਚਾਰਿ ਲੋਕਨ ਮੈ ਲੋਕਾਚਾਰ ਮਾਯਾ ਮੋਹ ਮੈਂ ਸੰਸਾਰ ਗਜ਼ਾਨ ਗੁਰ ਗਿਆਨ ਹੀ

ਇਸ ਸ਼ਬਦ ਵਿਚ ਲਿਖੇ ਸ਼ੇਰ, ਗਊ, ਮੱਛੀ, ਬਾਲਕ ਅਤੇ ਸੱਪ ਦੀ ਸਰੀਰਕ ਜ਼ਿੰਦਗੀ ਦਾ ਅਧਾਰ ਕ੍ਰਮਵਾਰ ਮਾਸ, ਘਾਹ, ਪਾਣੀ, ਦੁੱਧ ਅਤੇ ਹਵਾ ਆਦਿ ਦਾ ਵਰਨਣ ਕੀਤਾ ਹੈ। ਉਥੇ ਭੌਰੇ, ਚਕੋਰ, ਮੋਰ, ਪਪੀਹੇ ਅਤੇ ਲੋਕਾਂ ਦੀ ਮਾਨਸਿਕ ਜਿੰਦਗੀ ਅਥਵਾ ਪ੍ਰਸੰਨਤਾ ਦਾ ਜ਼ਿਕਰ ਕੀਤਾ ਗਿਆ ਹੈ। ਭੌਰੇ ਨੂੰ ਕਮਲ ਫੁੱਲਾਂ ਤੋਂ, ਚਕੋਰ ਨੂੰ ਚੰਦ੍ਰਮਾ ਤੋਂ, ਮੋਰ ਨੂੰ ਬੱਦਲਾਂ ਦੀ ਘਟਨਾਵਾਂ ਤੋਂ ਅਤੇ ਪਪੀਹੇ ਨੂੰ ਸ੍ਵਾਂਤੀ ਨਛੱਤ੍ਰ ਦੀ ਬੂੰਦ ਅਤੇ ਸੰਸਾਰਿਕ ਲੋਕਾਂ ਨੂੰ ਲੋਕਾਂ ਵਿਚੋਂ ਮਾਨਸਿਕ ਅਨੰਦ ਪ੍ਰਾਪਤ ਹੁੰਦਾ ਹੈ। ਪੰਡਿਤ ਦੀ ਬੁੱਧੀ ਨੂੰ ਵੇਦਾਂ ਦਾ ਵਿਚਾਰ ਪ੍ਰਫੁੱਲਿਤ ਕਰਦੀ ਹੈ। ਪਰ ਆਤਮਿਕ ਗਿਆਨੀ ਪੁਰਸ਼ ਨੂੰ ਗੁਰ-ਗਿਆਨ ਵਿਚੋਂ ਆਤਮਿਕ ਅਨੰਦ ਪ੍ਰਾਪਤ ਹੁੰਦਾ ਹੈ। ਮਨੁੱਖ ਆਪਣੀ ਜਿੰਦਗੀ ਚਾਰ ਤਲਾਂ ਤੇ ਜੀਊਂਦਾ ਹੈ -ਮਾਨਸਿਕ, ਭੌਤਿਕ, ਬੌਧਿਕ ਅਤੇ ਆਤਮਿਕ। ਆਮ ਮਨੁੱਖਾਂ ਦੀ ਜਿੰਦਗੀ ਪਹਿਲੇ ਤਿੰਨ ਤੱਤਾਂ ਤੇ ਹੀ ਨਿਰਭਰ ਕਰਦਾ ਹੈ ਪਰ "ਹੈਨਿ ਵਿਰਲੇ ਨਾਹੀ ਘਣੇ' ਦੇ ਪਾਵਨ ਬਚਨ ਅਨੁਸਾਰ ਵਿਰਲੇ ਮਨੁਖ ਹੀ ਆਤਮਿਕ ਤੱਤ ਤੇ ਜੀਉਂਦੇ ਹਨ ਐਸੇ ਮਨੁੱਖਾਂ ਨੂੰ ਹੀ ਸੰਤ ਕਿਹਾ ਗਿਆ ਹੈ। ਜਿਸ ਤਰ੍ਹਾਂ ਭੌਤਿਕ ਜ਼ਿੰਦਗੀ ਜੀਉਣ ਵਾਸਤੇ ਭੋਜਨ ਦੀ ਲੋੜ ਪੈਂਦੀ ਹੈ ਉਸੇ ਤਰ੍ਹਾਂ ਆਤਮਿਕ ਜੀਵਨ ਲਈ ਭਜਨ ਦੀ ਜਰੂਰਤ ਹੈ।

ਯਥਾ: 'ਆਖਾ ਜੀਵਾ ਵਿਸਰੈ ਮਰਿ ਜਾਉ"

ਤਥਾ: ਜਨ ਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ।

ਜਦ ਭਗਵਾਨ ਦੇ ਪਿਆਰੇ ਭਗਤ ਪ੍ਰਹਿਲਾਦ ਨੂੰ ਉਸਦੇ ਪਿਤਾ ਹਰਨਾਖਸ਼ ਅਤੇ ਦੈਂਤ ਸੁਭਾ ਵੱਲੋਂ ਭੌਤਿਕ ਜ਼ਿੰਦਗੀ ਤੋਂ ਜਿਆਦਾ ਕੀਮਤੀ ਜਾਣ ਕੇ ਹਰੀ-ਨਾਮ ਵੱਲੋਂ ਮੋੜਨ ਵਾਸਤੇ ਅਨੇਕਾਂ ਜ਼ੁਲਮ ਤਸ਼ੱਦਦ ਕੀਤੇ ਗਏ। ਪਰ ਭਗਤ ਜੀ ਆਤਮਿਕ ਜਿੰਦਗੀ ਨੂੰ ਆਪਣੇ ਵਿਸ਼ਵਾਸ ਤੋਂ ਅਡਿਗ ਰਹਿੰਦਿਆਂ ਬਚਨ ਕੀਤਾ:- ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥ ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥ ਭਗਤ ਨਾਮਦੇਵ ਜੀ ਮੁਹਮੰਦ ਤੁਗਲਕ ਵੱਲੋਂ ਛੱਡੇ ਗਏ ਮਸਤ ਹਾਥੀ ਦੀ ਪਰਵਾਹ ਨਾ ਕਰਦਿਆਂ ਫੁਰਮਾਇਆ "ਪਿੰਡੁ ਪੜੈ ਤਉ ਹਰਿ ਗੁਨ ਗਾਇ"॥ ਭਗਵਾਨ ਕ੍ਰਿਸ਼ਨ ਜੀ ਨੇ ਜਦ ਗੋਪੀਆਂ ਨੂੰ ਗਿਆਨ ਸਮਝਾਉਣ ਲਈ ਊਧੋ ਜੀ ਨੂੰ ਭੇਜਿਆ ਗਿਆ ਤਾਂ ਊਧੋ ਜੀ ਗੋਪੀਆਂ ਦੀ ਦਸ਼ਾ ਸ੍ਰੀ ਕ੍ਰਿਸ਼ਨ ਜੀ ਅੱਗੇ ਜਿਵੇਂ ਬਿਆਨ ਕੀਤੀ ਉਸ ਦਾ ਵਰਨਣ ਸ੍ਰੀ ਦਸਮੇਸ਼ ਜੀ ਆਪਣੀ ਬਾਣੀ ਵਿੱਚ ਇਸ ਤਰ੍ਹਾਂ ਕਰਦੇ ਹਨ:-

ਤੇਰੋ ਹੀ ਧਿਆਨ ਧਰੈ ਹਰਿ ਜੂ ਅਰੁ ਤੇਰੋ ਹੀ ਲੈ ਕਰਿ ਨਾਮੁ ਪੁਕਾਰੈ॥
ਮਾਤ ਪਿਤਾ ਕੀ ਨਾ ਲਾਜ ਕਰੈ ਹਰਿ ਸਾਇਤ ਸਯਾਮ ਹੀ ਸਯਾਮ ਚਿਤਾਰੈ॥
ਨਾਮ ਅਧਾਰ ਤੇ ਜੀਵਤ ਹੈ ਬਿਨ ਨਾਮੁ ਕਹਯੋ ਛਿਨ ਮੈ ਕਸਟਾਰੈ॥

ਸ੍ਰੀ ਗੁਰੂ ਅਰਜਨ ਦੇਵ ਜੀ ਜਦ ਸੁਲਹੀ ਖਾਨ ਚੜ੍ਹਾਈ ਕਰਕੇ ਆਇਆ, ਉਸ ਵਕਤ ਸੰਭਾਵੀ ਹਮਲੇ ਨੂੰ ਰੋਕਣ ਲਈ ਅਗਾਊਂ ਪ੍ਰਬੰਧ ਕਰਨ ਵਾਸਤੇ ਸਿੱਖਾਂ ਵਿਚਕਾਰ ਜਿਸ ਤਰ੍ਹਾਂ ਦੀ ਵਾਰਤਾਲਾਪ ਹੋਈ ਉਸ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਪਾਵਨ ਰਸਨਾ ਤੋਂ ਇਸ ਤਰ੍ਹਾਂ ਫੁਰਮਾਉਂਦੇ ਹਨ:-

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥
ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥
(ਪ੍ਰਭੂ) ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥

ਨਾਮ ਸਾਧਨਾ ਦੁਆਰਾ ਸਾਧਿਕ ਨੂੰ ਜਦੋਂ ਨਾਮ ਦੀ ਛੋਹ ਪ੍ਰਾਪਤ ਹੋ ਜਾਂਦੀ ਹੈ ਜਾਂ ਪਰਮਾਤਮਾ ਦੀ ਸਾਖਿਆਤ ਹੋ ਜਾਂਦਾ ਹੈ ਜਾਂ ਐਸੇ ਸਿੱਧ ਪੁਰਸ਼ ਲਈ ਨਾਮ ਹੀ ਉਸਦੇ ਜੀਵਨ ਦਾ ਸੱਚ ਅਧਾਰ ਬਣ ਜਾਂਦਾ ਹੈ। ਉਸ ਲਈ ਨਾਮ ਹੀ ਅਹਾਰ ਪਥ ਪ੍ਰਦਰਸ਼ਕ,

**ਬਾਕੀ ਸਫ਼ਾ 10'ਤੇ...............**

**ਨਿਸ਼ਾਨ ਸਿੰਘ, ਸ੍ਰੀ ਭੈਣੀ ਸਾਹਿਬ**
**ਸੰਪਰਕ:94632-46448**

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ




ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ੧੯੭੭ ਬਿ. (1920ਈ:) ਤੋਂ ਸਥਾਪਿਤ

ਜਿਲਦ 26 ਕਲਿਜੁਗ ਮੇਂ ਸਤਿਜੁਗ ਵਰਤਾਊਂ । ਤਬੀ ਬਾਰ੍ਹਵਾਂ ਬਪੁ ਕਹਾਊਂ। ਨੰਬਰ 16

੧੮ ਤੋਂ ੨੪ ਸਾਉਣ ੨੦੭੫ ਬਿ: 2 to 8 August 2018 ਵੀਰਵਾਰ, ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੨੦੩

## ਈਨ ਨਾ ਮੰਨਦੇ......

ਕਿਸੇ ਨੂੰ ਆਪਣੀ ਈਨ ਮਨਵਾਉਣੀ, ਹਉਮੈ ਦਾ ਪ੍ਰਗਟਾਵਾ ਹੀ ਹੁੰਦਾ ਹੈ, ਆਪਣੀ ਤਾਕਤ ਦਾ ਵਿਖਾਵਾ। ਕਿਸੇ ਦੀ ਸੁਤੰਤਰ ਹੋਂਦ ਨੂੰ ਪ੍ਰਵਾਨ ਨਾ ਕਰਨ ਵਾਲੇ, ਕਿਸੇ ਦੇ ਵਿਚਾਰਾਂ ਨੂੰ, ਦੂਸਰੇ ਦੀਆਂ ਮਾਨਤਾਵਾਂ ਨੂੰ, ਨਾ ਸਹਿਣ ਕਰਨ ਵਾਲੇ ਲੋਕ ਆਪਣੀ ਈਨ ਮਨਵਾਉਣ ਲਈ ਜ਼ੁਲਮ ਕਰਦੇ ਹਨ। ਲਾਲਚੀ ਵਿਅਕਤੀ ਵੀ ਆਪਣੇ ਲੋਭ ਦੀ ਪੂਰਤੀ ਲਈ, ਆਪਣੇ ਰਾਜ ਦੇ ਵਿਸਥਾਰ ਲਈ, ਆਪਣੇ ਤੋਂ ਕਮਜ਼ੋਰ ਨੂੰ ਆਪਣੀਆਂ ਸ਼ਰਤਾਂ ਅਧੀਨ ਹੀ ਜਿਊਣ ਦਾ ਹੱਕ ਦੇਂਦੇ ਹਨ। ਕਿਸੇ ਤੇ ਆਪਣੀ ਧੌਂਸ ਜਮਾਉਣੀ, ਬਾਹੂਬਲ ਨਾਲ ਈਨ ਮਨਵਾਉਣੀ ਪਾਪ ਹੈ ਅਤੇ ਲੋਭ, ਪਾਪ ਦਾ ਬਾਪ ਹੈ। ਇਹ ਲੋਭ, ਧਨ-ਪਦਾਰਥ ਦਾ ਜਾਂ ਰਾਜ ਭਾਗ ਦਾ ਵੀ ਹੋ ਸਕਦਾ ਹੈ। ਲੋਭ, ਆਪਣੇ ਧਰਮ ਨੂੰ ਸਾਰਿਆਂ ਤੋਂ ਵੱਡਾ ਜਾਂ ਸ੍ਰੇਸ਼ਟ ਸਿੱਧ ਕਰਨ ਦਾ ਵੀ ਹੋ ਸਕਦਾ ਹੈ। ਇਸ ਲਈ ਆਪਣੀ ਈਨ ਮਨਵਾਉਣ ਵਾਲਾ ਵਿਅਕਤੀ, ਭੇਖੀ ਧਾਰਮਿਕ ਹੋਣ ਦਾ ਭਰਮ ਤਾਂ ਪਾਲ ਸਕਦਾ ਹੈ ਪਰ ਧਰਮ ਦੇ ਪਵਿੱਤਰ ਮਾਪਦੰਡ ਤੇ ਪੂਰਾ ਨਹੀਂ ਆ ਸਕਦਾ। ਪਰਮੇਸ਼ਰ ਦੀ ਸੱਚੀ ਦਰਗਾਹ ਵਿੱਚ ਪ੍ਰਵਾਨ ਨਹੀਂ ਹੋ ਸਕਦਾ।

ਬਹਾਦਰ ਲੋਕ ਕਿਸੇ ਦੀ ਈਨ ਨਹੀਂ ਮੰਨਦੇ, ਜ਼ਿੰਦਗੀ ਨਾਲੋਂ ਆਤਮ-ਸਨਮਾਨ ਉਨ੍ਹਾਂ ਲਈ ਵਧੇਰੇ ਕੀਮਤੀ ਹੁੰਦਾ ਹੈ। ਰੱਬੀ ਰੰਗ ਵਿੱਚ ਰੰਗੇ ਫਕੀਰ ਲੋਕ ਵੀ ਕਿਸੇ ਦੀ ਈਨ ਨਹੀਂ ਮੰਨਦੇ, ਸਿਵਾਏ ਆਪਣੇ ਮੁਰਸ਼ਦ ਜਾਂ ਪਰਮੇਸ਼ਰ ਤੋਂ। ਪ੍ਰਭੂ ਦੇ ਪਿਆਰੇ ਭਗਤਾਂ, ਦਰਵੇਸ਼ਾਂ ਦੀ ਤੁਲਨਾ ਰੁੱਖਾਂ ਦੀ ਜਰਨ ਸ਼ਕਤੀ ਨਾਲ ਕੀਤੀ ਗਈ ਹੈ ਜੋ ਆਪਣੇ ਤੇ ਧੁੱਪ, ਮੀਂਹ ਝੱਖੜ ਜਰ ਕੇ, ਸਰਨ ਆਏ ਨੂੰ ਸੁਖ ਦੇਂਦੇ ਹਨ। ਇਸੇ ਤਰ੍ਹਾਂ ਦਰਵੇਸ਼ ਲੋਕ ਪਰਉਪਕਾਰ ਹਿੱਤ ਵੱਡੇ ਤੋਂ ਵੱਡਾ ਕਸ਼ਟ ਵੀ ਸਹਿਣ ਕਰ ਸਕਦੇ ਹਨ। ਪ੍ਰੇਮ-ਵਸ ਚਾਕਰੀ ਕਰ ਸਕਦੇ ਹਨ ਪਰ ਜੇ ਕੋਈ ਬਾਦਸ਼ਾਹ ਉਨ੍ਹਾਂ ਨੂੰ ਆਪਣੀ ਈਨ ਮਨਵਾਉਣੀ ਚਾਹੇ ਤਾਂ ਉਹ ਫਕੀਰ ਸਮਰੱਦ ਵਾਂਗ ਕੁਰਬਾਨ ਹੋ ਸਕਦੇ ਹਨ ਪਰ ਕਿਸੇ ਦੀ ਧੌਂਸ ਨਹੀਂ ਮੰਨਦੇ। ਬਹਾਦਰ ਲੋਕ ਸੱਜਣਾਂ ਦੇ ਵਫਾਦਾਰ ਹੋ ਕੇ, ਉਸ ਲਈ ਚਾਕਰੀ ਕਰ ਸਕਦੇ ਹਨ, ਲੋੜ ਪੈਣ ਤੇ ਆਪਾ ਵਾਰ ਸਕਦੇ ਹਨ ਪਰ ਗ਼ੁਲਾਮ ਨਹੀਂ ਰਹਿ ਸਕਦੇ। ਸੂਰਬੀਰਤਾ ਦੀ ਪਰਿਭਾਸ਼ਾ ਗੁਰੂ ਤੇਗ ਬਹਾਦਰ ਜੀ ਲਿਖਦੇ ਹਨ-

ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥

ਨਾ ਕਿਸੇ ਨੂੰ ਡਰਾਉਣਾ ਅਤੇ ਨਾ ਹੀ ਕਿਸੇ ਤੋਂ ਡਰਨਾ, ਨਾ ਕਿਸੇ ਨੂੰ ਗ਼ੁਲਾਮ ਰੱਖਣਾ ਅਤੇ ਨਾ ਹੀ ਕਿਸੇ ਦੇ ਗ਼ੁਲਾਮ ਰਹਿਣਾ ਹੀ ਸੂਰਬੀਰਤਾ ਹੈ। ਮਜ਼ਲੂਮਾਂ ਲਈ, ਨਿਮਾਣੇ-ਨਿਤਾਣਿਆਂ ਤੇ ਜ਼ੁਲਮ ਹੁੰਦਾ ਵੇਖ ਕੇ ਜ਼ਾਲਮ ਨਾਲ ਜੂਝਣਾ, ਉਸਨੂੰ ਵੰਗਾਰਣਾ ਤੇਗ ਬਹਾਦਰੀ ਦਾ ਲੱਛਣ ਹੈ। ਗੁਰੂ ਨਾਨਕ ਦਾ ਮੱਤ, ਸਿੱਖ ਪੰਥ, ਫਕੀਰਾਂ, ਭਗਤਾਂ ਅਤੇ ਸੂਰਬੀਰਾਂ ਦਾ ਪੰਥ ਹੈ, ਪਰਉਪਕਾਰੀ, ਦਾਨੀਆਂ ਤਿਆਗੀਆਂ ਅਤੇ ਵੈਰਾਗੀਆਂ ਦਾ ਮੱਤ ਹੈ। ਅਜੇਹੇ ਦਰਵੇਸ਼ਾਂ ਦਾ ਪੰਥ ਹੈ, ਜਿਸਨੂੰ ਗੁੜਤੀ ਹੀ ਸੱਚ ਦੇ ਮਾਰਗ ਤੇ ਚੱਲਣ ਦੀ ਮਿਲੀ, ਹਿੱਕ ਤਾਣ ਕੇ ਸਵੈਮਾਨ ਨਾਲ ਜੀਊਣ ਦੀ ਮਿਲੀ ਹੈ। ਜ਼ਾਲਮ ਹਾਕਮਾਂ ਦੀ ਈਨ ਨਾ ਮੰਨਣ ਅਤੇ ਸਵੈਮਾਨ ਲਈ, ਆਜ਼ਾਦੀ ਲਈ ਕੁਰਬਾਨ ਹੋਣ ਦੀ ਜਾਚ ਦੱਸੀ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ। ਜਦੋਂ ਜ਼ਾਲਮ ਮੁਗਲ ਹਾਕਮ ਔਰੰਗਜ਼ੇਬ, ਦੋ ਤੋਂ ਇੱਕ ਕਰਨਾ ਚਾਹੁੰਦਾ ਸੀ। ਹਿੰਦੂ ਧਰਮ ਨੂੰ ਖਤਮ ਕਰਨ ਤੇ ਤੁਲਿਆ ਸੀ। ਦੁਖੀ ਬ੍ਰਾਹਮਣ ਕਸ਼ਮੀਰ ਤੋਂ ਗੁਰੂ ਜੀ ਦੀ ਸਰਨ ਆਏ। ਗੁਰੂ ਤੇਗ ਬਹਾਦਰ ਜੀ ਨੇ ਅਭੈਦਾਨ ਦੇਂਦਿਆਂ ਫੁਰਮਾਇਆ, "ਜਾਉ, ਜਾ ਕੇ ਕਹਿ ਦਿਉ ਹਾਕਮਾਂ ਨੂੰ ਕਿ ਸਾਡਾ ਗੁਰੂ, ਗੁਰੂ ਤੇਗ ਬਹਾਦਰ ਹੈ, ਜੇ ਉਹ ਇਸਲਾਮ ਕਬੂਲ ਕਰ ਲਵੇ ਤਾਂ ਸਾਰੇ ਭਾਰਤ ਦੇ ਹਿੰਦੂ ਆਪਣੇ ਆਪ ਇਸਲਾਮ ਧਾਰਨ ਕਰ ਲੈਣਗੇ।"

ਗੁਰੂ ਨਾਨਕ ਦਾ ਮੱਤ, ਸਿੱਖ ਪੰਥ ਫਕੀਰਾਂ, ਭਗਤਾਂ ਅਤੇ ਸੂਰਬੀਰਾਂ ਦਾ ਪੰਥ ਹੈ, ਪਰਉਪਕਾਰੀ, ਦਾਨੀਆਂ ਤਿਆਗੀਆਂ ਅਤੇ ਵੈਰਾਗੀਆਂ ਦਾ ਮੱਤ ਹੈ। ਅਜੇਹੇ ਦਰਵੇਸ਼ਾਂ ਦਾ ਪੰਥ ਹੈ, ਜਿਸਨੂੰ ਗੁੜਤੀ ਹੀ ਸੱਚ ਦੇ ਮਾਰਗ ਤੇ ਚੱਲਣ ਦੀ

ਮਿਲੀ, ਹਿੱਕ ਤਾਣ ਕੇ ਸਵੈਮਾਣ ਨਾਲ ਜੀਊਣ ਦੀ ਮਿਲੀ ਹੈ। ਜ਼ਾਲਮ ਹਾਕਮਾਂ ਦੀ ਈਨ ਨਾ ਮੰਨਣ ਅਤੇ ਸਵੈਮਾਣ ਲਈ, ਆਜ਼ਾਦੀ ਲਈ ਕੁਰਬਾਨ ਹੋਣ ਦੀ ਜਾਚ ਦੱਸੀ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ। ਜਦੋਂ ਜ਼ਾਲਮ ਮੁਗਲ ਹਾਕਮ ਔਰੰਗਜ਼ੇਬ ਦੋ ਤੋਂ ਇੱਕ ਕਰਨਾ ਚਾਹੁੰਦਾ ਸੀ। ਹਿੰਦੂ ਧਰਮ ਨੂੰ ਖਤਮ ਕਰਨ ਤੇ ਤੁਲਿਆ ਸੀ। ਦੁਖੀ ਬ੍ਰਾਹਮਣ ਕਸ਼ਮੀਰ ਤੋਂ ਗੁਰੂ ਜੀ ਦੀ ਸਰਨ ਆਏ। ਗੁਰੂ ਤੇਗ ਬਹਾਦਰ ਜੀ ਨੇ ਅਭੈਦਾਨ ਦੇਂਦਿਆਂ ਫੁਰਮਾਇਆ, "ਜਾਉ ਜਾ ਕੇ ਕਹਿ ਦਿਉ ਹਾਕਮਾਂ ਨੂੰ ਕਿ ਸਾਡਾ ਗੁਰੂ, ਗੁਰੂ ਤੇਗ ਬਹਾਦਰ ਹੈ, ਜੇ ਉਹ ਇਸਲਾਮ ਕਬੂਲ ਕਰ ਲਵੇ ਤਾਂ ਸਾਰੇ ਭਾਰਤ ਦੇ ਹਿੰਦੂ ਆਪਣੇ ਆਪ ਇਸਲਾਮ ਧਾਰਨ ਕਰ ਲੈਣਗੇ।" ਇਹ ਸੁਨੇਹਾ ਬਾਦਸ਼ਾਹ ਤੱਕ ਪੁੱਜਿਆ। ਉਸ ਸੋਚਿਆ ਕਿ ਇਹ ਤੇ ਕੰਮ ਹੀ ਬੜਾ ਅਸਾਨ ਹੋ ਗਿਆ। ਇਕ ਨੂੰ ਈਨ ਮਨਵਾ ਲਈਏ ਤਾਂ ਮੇਰਾ ਦੋ ਤੋਂ ਇੱਕ ਕਰਨ ਦਾ ਸੁਪਨਾ ਪੂਰਾ ਹੋ ਜਾਵੇਗਾ। ਉਸਨੇ ਸਿਆਸਤ ਦੇ ਸਾਰੇ ਦਾਅ-ਪੇਚ, ਸਾਮ-ਦਾਮ-ਦੰਡ ਵਰਤੇ ਪਰ ਹਾਰ ਗਿਆ। ਧਰਮ ਦੀ, ਸਵੈਮਾਣ ਦੀ, ਤੇਗ ਬਹਾਦਰੀ ਦੀ ਜਿੱਤ ਹੋਈ। ਉਸਨੂੰ ਕੀ ਪਤਾ ਸੀ ਕਿ ਜਿਸ ਸੱਚੇ ਤਖਤ ਦੇ ਮਾਲਕ ਨੂੰ ਮੈਂ ਲੋਭ ਨਾਲ ਈਨ ਮਨਵਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ, ਉਸ ਸੱਚੇ ਪਾਤਸ਼ਾਹ ਵਾਸਤੇ ਸੋਨਾ ਤੇ ਮਿੱਟੀ, ਮਾਨ ਤੇ ਅਪਮਾਨ, ਸੁੱਖ ਤੇ ਦੁੱਖ ਇੱਕ ਬਰਾਬਰ ਹਨ, ਜੋ ਆਖਦੇ ਹਨ-

ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ॥ ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥

ਐਸੇ ਬ੍ਰਹਮ-ਬੇਤਾ ਮਹਾਂਪੁਰਖ ਵਾਸਤੇ ਮੌਤ ਦਾ ਡਰ ਕੀ ਹੋਇਆ? ਜੋ ਨਿਰਭਉ ਤੇ ਨਿਰਵੈਰ ਹੈ, ਉਹ ਕਿਸੇ ਦੀ ਈਨ ਨਹੀਂ ਮੰਨਦਾ-ਦੁਨੀਆਂ ਉਸਨੂੰ ਪੂਜਦੀ ਹੈ। ਗੁਰੂ ਤੇਗ ਬਹਾਦਰ, ਜਿਨ੍ਹਾਂ ਨੂੰ ਚਾਂਦਨੀ ਚੌਕ ਵਿੱਚ ਸ਼ਹੀਦ ਕੀਤਾ ਗਿਆ, ਉੱਥੇ ਉਨ੍ਹਾਂ ਦੇ ਗੁਰਦੁਆਰੇ ਸੀਸ ਗੰਜ ਵਿਖੇ ਅਤੁੱਟ ਲੰਗਰ ਵਰਤਦਾ ਹੈ, ਹਜ਼ਾਰਾਂ ਲੋਕ ਬਿਨਾਂ ਕਿਸੇ ਵਿਤਕਰੇ ਪ੍ਰਸ਼ਾਦਾ ਛਕਦੇ ਅਤੇ ਧੰਨ ਗੁਰੂ ਤੇਗ ਬਹਾਦਰ ਆਖਦੇ ਹਨ। ਪਰ ਉਸ ਵੇਲੇ ਦੇ ਹਿੰਦੁਸਤਾਨ ਦੇ ਜ਼ਾਲਮ ਬਾਦਸ਼ਾਹ ਔਰੰਗਜੇਬ ਦੀ ਕਬਰ ਤੇ ਮੰਗਤੇ ਬੈਠੇ ਹੁੰਦੇ ਹਨ, ਜੋ ਯਾਤਰੂਆਂ ਤੋਂ ਪੈਸੇ ਮੰਗ ਕੇ ਪੇਟ ਪਾਲਦੇ ਹਨ।

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਆਰੰਭ ਸੀ ਜ਼ੁਲਮ ਦੀ ਹਾਰ ਦਾ ਅਤੇ ਜ਼ੁਰਅਰਤ ਦੀ ਜਿੱਤ ਦਾ, ਇਹ ਅਰੰਭ ਸੀ ਸਿੱਖੀ ਸਿਦਕ ਦੀ ਪਰਖ ਦਾ, ਇਸ ਪਰਖ ਦੀ ਕਸਵੱਟੀ ਤੇ, ਗੁਰੂ ਨਾਨਕ ਦੀ ਸਿੱਖੀ ਜੋ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਰੂਪ ਧਾਰਨ ਕਰ ਚੁੱਕੀ ਸੀ, ਦਸਮ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਦਾ ਸਾਜਿਆ ਖਾਲਸਾ ਜੋ ਆਪਣੇ ਆਪ ਨੂੰ ਅਕਾਲ ਦੀ ਫੌਜ ਸਮਝਦਾ ਸੀ, ਜੋ ਆਪਣੇ ਸਤਿਗੁਰੂ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ, ਸੱਚਾ ਪਾਤਸ਼ਾਹ ਮੰਨਦਾ ਸੀ, ਉਸ ਫੌਜ ਨੇ ਨਾ ਕਿਸੇ ਬਾਦਸ਼ਾਹ ਦੀ ਈਨ ਮੰਨੀ ਅਤੇ ਨਾ ਹੀ ਕਿਸੇ ਦਾ ਡਰ। ਇਸ ਖਾਲਸੇ ਦੇ ਸਾਮ੍ਹਣੇ ਮਿਸਾਲ ਸੀ ਆਪਣੇ ਸਤਿਗੁਰੂ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ। ਉਨ੍ਹਾਂ ਲਈ ਪ੍ਰੇਰਨਾ ਸੀ-

ਨਾ ਡਰੌਂ ਅਰਿ ਸੋ ਜਬ ਜਾਇ ਲਰੌਂ, ਨਿਸਚੈ ਕਰ ਅਪੁਨੀ ਜੀਤ ਕਰੌਂ॥

ਸਿੱਖੀ ਸਿਦਕ ਨੇ ਖੋਪਰ ਲੁਹਾ ਲਏ, ਬੰਦ ਬੰਦ ਕਟਵਾ ਲਏ, ਮਾਈਆਂ ਨੇ ਆਪਣੇ ਬੱਚਿਆਂ ਦੇ ਟੁਕੜੇ ਝੋਲੀਆਂ 'ਚ ਪਵਾ ਲਏ ਪਰ ਜ਼ਾਲਮਾਂ ਦੀ ਈਨ ਨਾ ਮੰਨੀ।

ਕਰੀਬ ਇਕ ਸਦੀ ਭਰ ਵਿੱਚ ਇੱਕ ਲੱਖ ਤੋਂ ਵੱਧ ਸ਼ਹੀਦੀਆਂ ਦੇ ਕੇ ਪੰਜਾਬ ਵਿੱਚ ਖਾਲਸਾ ਰਾਜ ਕਾਇਮ ਹੋ ਗਿਆ, ਜਿਸਤੋਂ ਕਾਬਲ ਦੀਆਂ ਕੰਧਾਂ ਕੰਬਦੀਆਂ ਸਨ ਪਰ ਉਹੋ ਖਾਲਸਾ ਜਦੋਂ ਅਖਾਲਸਾ ਹੋ ਗਿਆ। ਸਤਿਗੁਰੂ ਗੋਬਿੰਦ ਸਿੰਘ ਦੇ ਆਦਰਸ਼ਾਂ ਤੋਂ ਮੁੱਖ ਮੋੜ ਬੈਠਾ, ਤਾਂ ਕੁਝ ਕੌਡੀਆਂ ਦੇ ਲਾਲਚ ਨੂੰ ਅੰਗਰੇਜ਼ ਹਾਕਮਾਂ ਦੀ ਈਨ ਮੰਨ ਕੇ ਗ਼ੁਲਾਮੀ ਨੂੰ ਸ਼ਿੰਗਾਰ ਵਜੋਂ ਅਪਨਾ ਲਿਆ।

1857 ਈ. ਦੀ ਵੈਸਾਖੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁੜ ਖੰਡੇ ਦਾ ਅੰਮ੍ਰਿਤ ਛਕਾ ਕੇ, ਨਾਮ-ਬਾਣੀ ਅਤੇ ਰਹਿਤ ਮਰਿਆਦਾ ਨਾਲ ਜੋੜਿਆ। ਸਿੱਖੀ ਸਵੈਮਾਣ ਨੇ ਮੁੜ ਅੰਗੜਾਈ ਲਈ। ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਨਾਮਧਾਰੀ ਸੰਤ ਖਾਲਸੇ ਨੇ ਉਸ ਬਰਤਾਨਵੀ ਸਾਮਰਾਜ ਨੂੰ ਵੰਗਾਰਿਆ, ਜਿਸ ਦੇ ਰਾਜ ਵਿੱਚ ਸੂਰਜ ਨਹੀਂ ਸੀ ਛਿਪਦਾ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿੱਚ ਨਾਮਧਾਰੀ ਸਿੰਘਾਂ ਬਾਰੇ ਲਿਖਦੇ ਹਨ- 'ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈ ਸਭ।' ਅਤੇ 'ਇਹ ਸਿੰਘਨ ਕੀ ਰੀਤੀ ਵਰ ਹੈਂ।' ਨਾਮਧਾਰੀ ਸਿੰਘਾਂ ਨੇ ਤੋਪਾਂ ਦੇ ਗੋਲੇ ਛਾਤੀਆਂ ਤੇ ਸਹਿਨ ਕਰਕੇ, ਗਲਾਂ ਵਿੱਚ ਫਾਂਸੀਆਂ ਦੇ ਰੱਸੇ ਆਪ ਪਾ ਕੇ ਖਾਲਸੇ ਦੇ ਸੂਰਬੀਰਤਾ ਦੇ ਇਤਿਹਾਸ ਨੂੰ ਮੁੜ ਦੁਹਰਾਇਆ ਪਰ ਝੁਕੇ ਨਹੀਂ, ਈਨ ਨਹੀਂ ਮੰਨੀ ਅੰਗਰੇਜ਼ ਹਾਕਮਾਂ ਦੀ। 1904 ਈ. ਦੇ ਲੁਧਿਆਣਾ ਦੇ ਡਿਸਟ੍ਰਿਕ ਗਜ਼ਟੀਅਰ ਵਿੱਚ ਅੰਗਰੇਜ਼ ਹਾਕਮਾਂ ਦਾ ਕਥਨ ਹੈ- 'It is impossible for a kuka to be loyal subject of British Goverament.' ਲੋਕ ਬੋਲੀਆਂ ਵਿੱਚ ਕੂਕੇ (ਨਾਮਧਾਰੀ) ਸਿੱਖਾਂ ਬਾਰੇ ਜਿਕਰ ਮਿਲਦਾ ਹੈ-

ਕੂਕਿਆਂ ਦਾ ਪੰਥ ਨਿਰਾਲਾ।
ਹੱਥਾਂ ਦੇ ਵਿੱਚ ਗੜਵੇ ਰੱਖਦੇ, ਗਲ ਵਿੱਚ ਉੱਨ ਦੀ ਮਾਲਾ।
ਗਹਿਣਾ ਗੱਟਾ ਮੂਲ ਨਾ ਪਾਉਂਦੇ, ਸਿੱਧਾ ਰੱਖਦੇ ਚਾਲਾ।
ਅੰਗਰੇਜ਼ਾਂ ਦੀ ਈਨ ਨਾ ਮੰਨਦੇ, ਮੰਗਿਆਂ ਦੇਣ ਨਾ ਹਾਲਾ।
ਰਾਜ ਫਰੰਗੀ ਦਾ ਚੰਦ ਰੋਜ ਦਾ ਚਾਲਾ।

ਸਤਿਗੁਰੂ ਨਾਨਕ ਦੇਵ ਦੇ ਸਿੱਖ, ਸਾਹਿਬ ਦਸਮ ਪਾਤਸ਼ਾਹ ਦਾ ਬੀਰ ਖਾਲਸਾ, ਸਤਿਗੁਰੂ ਰਾਮ ਸਿੰਘ ਦੇ ਕੂਕੇ ਵੱਡੀ ਤੋਂ ਵੱਡੀ ਮੁਸੀਬਤ ਦਾ ਸਾਮ੍ਹਣਾ ਕਰ ਸਕਦੇ ਹਨ ਪਰ ਕਿਸੇ ਜ਼ਾਲਮ ਦੀ, ਹੈਂਕੜਬਾਜ਼ ਹਾਕਮ ਦੀ ਈਨ ਨਹੀਂ ਮੰਨ ਸਕਦੇ।

-ਸੇਵਕ ਹਰਪਾਲ ਸਿੰਘ, ਸੰਪਰਕ:94176-01321

# ਹੁਕਮਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ



ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁਢੇ ਬਾਲੇ ਨੇ। ਜੋ ਬਾਣੀ ਪੜੇਗਾ ਅਰ ਭਜਨ ਕਰੇਗਾ ਸੋ ਉਸ ਕੇ ਵਾਸਤੇ ਸਭ ਸੁਖ ਹੋਂਨਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ। ਸਰੀਰ ਬੀ ਅਰੋਗ ਰਹੇਗਾ। ਹਰਿ ਤਰਾ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ, ਸਤਿ ਕਰਕੇ ਮੰਨਣਾ। ਗੁਰਮੰਤ੍ਰ ਹੀਣ ਪ੍ਰਾਣੀ ਕੂਕਰ ਸੂਕਰ ਗਰਧਪ ਸਰਪਨ ਕੀ ਨਿਆਈ ਹੈ ਮਨੁਖ। ਸੋ ਜੀ ਮੈ ਏਸੇ ਬਾਸਤੇ ਬਾਰ ਬਾਰ ਬਾਣੀ ਕੰਠ ਕਰਨ ਨੂ ਲਿਖਦਾ ਹਾ ਅਰ ਆਪ ਬੀ ਮੈ ਕੁਛ ਨਹੀ ਲਿਖ ਸਕਦਾ ਹਾ। ਜਦ ਹਰਦਾਸ ਲਿਖਣ ਲਗਦਾ ਹਾ ਤਦ ਹੀ ਗੁਰੂ ਸਾਹਿਬ ਅਗੇ ਪਹਿਲੇ ਹਥ ਜੋੜ ਕੇ ਬੇਨਤੀ ਕਰਦਾ ਹਾ 'ਹੇ ਗੁਰੂ ਸਾਹਿਬ ਜੀ ਜੋ ਤੈਨੂ ਅਛੀ ਲਗੇ ਸੋ ਮੇਰੇ ਤੇ ਲਿਖਾਈ'। ਜੋ ਮੇਰੇ ਤੇ ਗੁਰੂ ਸਾਹਿਬ ਲਿਖਾਵਦਾ ਹੈ ਸੋ ਮੈ ਸੰਗਤ ਕੀ ਓਰ ਲਿਖ ਭੇਜਦਾ ਹਾ। ਮੇਰੇ ਮੈ ਜੀ ਕਹਾ ਮਤ ਹੈ। ਜੋ ਮੇਰੇ ਮੈ ਮਤ ਹੁੰਦੀ ਤਾ ਮੈ ਮਲੇਛਾ ਦੀ ਕੈਦ ਵਿਚ ਕਿਓ ਆਵਦਾ। ਦੇਖੋ ਖਾਲਸਾ ਜੀ ਕਰਤਾਰ ਦੇ ਰੰਗ ਤਮਾਸੇ, ਕਰਤਾਰ ਕੀ ਦਿਖਾਵਦਾ ਹੈ।

(ਹੁਕਮਨਾਮਾ ੩)

## ਪ੍ਰਵਚਨ: ਸ੍ਰੀ ਸਤਿਗੁਰੂ ਉਦੇ ਸਿੰਘ ਜੀ

੮ ਜੁਲਾਈ ੨੦੧੮ ਸਥਾਨ- ਅੰਮ੍ਰਿਤਸਰ ਕਲਾਂ (ਸਿਰਸਾ)

(ਮਾਤਾ ਪ੍ਰਸਿੰਨ ਕੌਰ ਸੁਪਤਨੀ ਸੰਤ ਪੂਰਨ ਸਿੰਘ ਦੇ ਭੋਗ ਤੇ)

ਪਰਮ ਸਤਿਕਾਰ ਯੋਗ ਸਾਧ ਸੰਗਤ ਜੀ ਇਕ ਵਾਰੀ ਸਾਰੇ ਬੜੇ ਪਿਆਰ ਨਾਲ ਆਖੀਏ-ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਇਸ ਕਰਕੇ ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ ਹੈ ਕਿ ਉਨ੍ਹਾਂ ਦੇ ਸਾਜੇ ਹੋਏ ਮਾਤਾ ਪ੍ਰਸਿੰਨ ਕੌਰ ਦੀ ਯਾਦ ਵਿੱਚ ਅੱਜ ਇਥੇ ਇੱਕਠੇ ਹੋਏ ਹੋ ਅਤੇ ਜਿੰਨ੍ਹਾਂ ਸੱਚੇ ਪਾਤਸ਼ਾਹ ਨੇ ਉਨ੍ਹਾਂ ਨੂੰ ਪਿਆਰ ਬਖਸ਼ਿਆ, ਮਾਣ ਬਖਸ਼ਿਆ। ਪਿਛਲੇ ਸੱਠ ਸਾਲਾਂ ਤੋਂ, ਉਸ ਸੱਚੇ ਪਾਤਸ਼ਾਹ ਨੂੰ ਯਾਦ ਕਰਕੇ ਆਖੀਏ-ਧੰਨ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ।

ਸਾਧ ਸੰਗਤ ਜੀ ਇਸ ਪ੍ਰਵਾਰ ਨਾਲ ਏਨਾਂ ਨੂੰ ਜਾਣਦਿਆਂ ਮੇਰਾ ਵਾਅ-ਵਾਸਤਾ ਪਿਆਂ ਕੋਈ ਪੰਜਾਹ ਕੁ ਸਾਲ ਹੋ ਗਏ ਨੇ, ਜੇ ਅਸੀਂ ਕਹਿ ਦੇਈਏ ਕਿ ਤੁਹਾਨੂੰ ਕੋਈ ਪੂਰਨ ਗੁਰਸਿੱਖ ਮਿਲਦਾ ਹੈ, ਕਿਸੇ ਆਦਰਸ਼ ਗੁਰਸਿਖ ਦੀ ਉਦਾਹਰਣ ਦੇਣੀ ਹੈ ਤਾਂ ਉਹ ਹਨ ਸੰਤ ਪੂਰਨ ਸਿੰਘ ਜੀ, ਮਾਤਾ ਪ੍ਰਸਿੰਨ ਕੌਰ ਜੀ। ਜਿਸ ਤਰ੍ਹਾਂ ਉਨ੍ਹਾਂ ਨੇ ਅਪਨੇ ਪ੍ਰਵਾਰ ਨੂੰ ਗੁਰਮਤਿ ਵਿੱਚ ਲਿਆਂਦਾ ਹੈ, ਸਾਨੂੰ ਉਨ੍ਹਾਂ ਤੋਂ ਸਿਖਿਆ ਮਿਲਦੀ ਹੈ। ਸਾਨੂੰ ਉਨ੍ਹਾਂ ਚੋਂ ਗੁਰਸਿੱਖੀ ਵੇਖਣ ਨੂੰ ਮਿਲਦੀ ਹੈ ਜੇ ਮੈਂ ਗੱਲ ਕਰਾਂ 1967-68 ਦੀ ਮਸਤਾਨ ਗੜ੍ਹ ਅਬਾਦ ਹੋਇਆ ਹੈ ਉਦੋਂ ਮੈਨੂੰ ਪਤਾ ਹੈ ਕਿ ਮੈ ਵੇਖਿਆ ਹੈ ਉਨ੍ਹਾਂ ਨੂੰ ਸੇਵਾ ਕਰਦਿਆ ਨੂੰ। ਸੰਤ ਪੂਰਨ ਸਿੰਘ ਹੁਰੀਂ ਤਾਂ ਉਸਤੋਂ ਵੀ ਪਹਿਲਾਂ ਕਰਦੇ ਹੋਣਗੇ ਪਰ ਮੈ ਇਨ੍ਹਾਂ ਨੂੰ ਸੇਵਾ ਕਰਦਿਆਂ ਵੇਖਦਾ ਰਿਹਾ ਹਾਂ ਬੜਾ ਔਖਾ ਹੁੰਦਾ ਹੈ ਕਿ ਇਸ ਤਰਾਂ ਗੁਰਮੁਖ ਸਰੂਪ ਵਿੱਚ ਸਤਿਗੁਰੂ ਸੱਚੇ ਪਾਤਸ਼ਾਹ ਦਾ ਹੁਕਮ ਮੰਨ ਕੇ ਸੇਵਾ ਕਰਨੀ।ਮੈਂ ਨਾਲ ਘਰ ਬੈਠਾ ਵੀ ਗੱਲਾਂ ਕਰਦਾ ਸੀ ਕਿ ਕਿਰਪਾ ਤੇ ਸਾਰੀ ਸਤਿਗੁਰੂ ਦੀ ਹੁੰਦੀ ਹੈ ਪਰ ਉਸ ਵਿੱਚ ਮਾਤਾ ਪਿਤਾ ਦਾ ਬੜਾ ਦਾਨ ਹੈ ਕਿ ਜਿਨ੍ਹਾਂ ਨੇ ਏਹਨਾਂ ਸਾਰਿਆਂ ਨੂੰ ਸਰਦਾਰ ਗੁਰਦਿਆਲ ਸਿੰਘ,ਅਵਤਾਰ ਸਿੰਘ, ਦਰਸ਼ਨ ਸਿੰਘ ਸਾਰਿਆ ਨੂੰ ਸੱਚੇ ਪਾਤਸ਼ਾਹ ਦੇ ਚਰਨੀਂ ਲਾਇਆ ਏਨੀ ਚੰਗੀ ਤਰਾਂ ਚਰਨੀ ਲਾਇਆ ਕਿ ਜਿੱਥੇ ਸੱਚੇ ਪਾਤਸ਼ਾਹ ਹੁਕਮ ਕੀਤਾ ਉਥੇ ਮਨ ਵਿੱਚ ਇਹ ਨਹੀਂ ਸੋਚਿਆ ਕਿ ਸਾਡਾ ਘਰ ਦਾ ਕੰਮ ਖਰਾਬ ਹੋਵੇਗਾ।

# ਰਾਇਕੋਟ ਦੇ ਸ਼ਹੀਦਾਂ ਦੀ ਯਾਦ

✍-ਇੰਦਰ ਸਿੰਘ ਚਕ੍ਰਵਰਤੀ

ਸ਼ਹੀਦ ਓਹ ਆਧਾਰ ਸ਼ਿਲਾ ਹੈ ਜੋ ਕੌਮ ਦੀ ਬੁਨਿਆਦ ਵਿੱਚ ਰੱਖਕੇ ਮਹੱਲ ਦੀ ਉਸਾਰੀ ਕੀਤੀ ਜਾਂਦੀ ਹੈ, ਸ਼ਹੀਦ ਕੌਮ ਦਾ ਮਾਣ ਗੌਰਵ ਤੇ ਫ਼ਖਰ ਹੋਇਆ ਕਰਦੇ ਨੇ। ਕੌਮੀ ਮਹੱਲ ਦੀ ਬੁਨਿਆਦ ਇੱਟਾਂ ਰੋੜੇ ਤੇ ਚੂਨੇ ਨਾਲ ਨਹੀਂ ਭਰੀ ਜਾਂਦੀ। ਸਗੋਂ ਸ਼ਹੀਦ ਦੀਆਂ ਹੱਡੀਆਂ ਦਾ ਚੂਨਾ ਤੇ ਮਿਝ ਦਾ ਪਾਣੀ ਪਾਕੇ ਉਸ ਉਤੇ ਕੌਮੀਅਤ ਦੇ ਮਹੱਲ ਦੀ ਰਚਨਾ ਕੀਤੀ ਜਾਂਦੀ ਹੈ।

ਜਦ ਅੰਗਰੇਜ਼ ਭਾਰਤ ਨੂੰ ਖਾਸ ਕਰਕੇ ਪੰਜਾਬ ਨੂੰ ਪੂਰੀ ਤਰਾਂ ਕਾਬੂ ਕਰ ਬੈਠਾ ਤਦ ਪੰਜਾਬੀਆਂ, ਸਿੱਖਾਂ ਦੀ ਅਣਖ ਤੇ ਗੈਰਤ ਨੂੰ ਸਦਾ ਲਈ ਕੁਚਲਣ ਲਈ ਥਾਂ ਥਾਂ ਬੁਚੜਖਾਨਿਆਂ ਦਾ ਜਾਲ ਤਾਣ ਕੇ ਗਊ ਬਧ ਕਰਨਾ ਸ਼ੁਰੂ ਕੀਤਾ । ਜੋ ਕੰਮ ਮੁਗਲ ਹਕੂਮਤ ਨਹੀਂ ਸੀ ਕਰ ਸਕੀ ਉਹ ਅੰਗਰੇਜ਼ਾਂ ਕਰ ਵਿਖਾਇਆ । ਫਿਰ ਵੀ ਜੇ ਇਸ ਨੂੰ ਸ਼ਹਿਰਾਂ ਤੋਂ ਦੂਰ ਰੱਖਿਆ ਜਾਂਦਾ ਤਦ ਵੀ ਸੀ, ਇਸ ਨੂੰ ਤੇ ਉਸ ਨੇ ਛਾਤੀ ਤੇ ਮੂੰਗ ਦਲਣ ਵਾਂਗੂੰ ਗੁਰਦੁਆਰਿਆਂ ਦੀ ਹਦ ਹਦੂਦ ਦੀ ਪ੍ਰਵਾਹ ਕੀਤੇ ਬਿਨਾਂ ਓਨਾਂ ਪਵਿਤ੍ਰ ਸਥਾਨਾਂ, ਅੰਮ੍ਰਿਤਸਰ ਤੇ ਰਾਇਕੋਟ ਆਦਿ ਬੁਚੜਖਾਨੇ ਲਾ ਦਿਤੇ-

ਸੋਹੇਂ ਸੀ ਦਰਬਾਰ ਦੇ
ਘੰਟਾ ਘਰ ਦੇ ਪਾਸ ।
ਹੱਟੀ ਲਾਈ ਗੋਰਿਆਂ
ਵੇਚਣ ਮੋਟਾ ਮਾਸ !
ਬੋਟੀਆਂ ਫਿਫਕੇ ਮਾਸ ਦੇ
ਕਾਂ ਇਲਾਂ ਚੁਕ ਚੁਕ !
ਸੁਟ ਦੇ ਵਿਚ ਦਰਬਾਰ ਦੇ
ਹੂੰਝਣ ਸਿਖ ਭਰ ਬੁਕ ॥
ਚਾਰਾ ਕੋਈ ਨ ਚਲਿਆ,
ਚਲੀ ਨਾ ਕੋਈ ਪੇਸ਼ ।
ਉਤਰੇ ਵਿਚ ਮੈਦਾਨ ਦੇ
ਨਾਮਧਾਰੀ ਦਰਵੇਸ਼ ।
ਕਰੀ ਸਫਾਈ ਕਸਾਈਆਂ
ਗਾਈਆਂ ਰਸੇ ਖੋਲ ।
ਦਏ ਜਹੰਨਮ ਭੇਜ ਓਹ
ਕਰੇ ਬਿਸਤਰੇ ਗੋਲ।

ਇੰਜ ਸਿੱਖਾਂ ਨੇ ਫ਼ਾਂਸੀ ਦੇ ਤਖਤੇ ਤੇ ਚੜਕੇ ਖੁਸ਼ੀ ਖੁਸ਼ੀ ਆਪਣੀ ਹੱਥੀਂ ਫ਼ਾਂਸੀ ਦੇ ਰੱਸੇ ਗਲ ਪਾਕੇ ਆਪਣੀ ਅਣਖ ਦਾ ਸਬੂਤ ਦਿਤਾ ।

ਰਾਇਕੋਟ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਮ ਪਾਵਨ ਸਥਾਨ ਗੁਰਦੁਆਰਾ ਟਾਲੀ ਸਾਹਿਬ ਮਸ਼ਹੂਰ ਹੈ। ਇਸ ਸਥਾਨ ਤੇ ਸਾਹਿਬਾਂ ਰਾਇ ਕੱਲੇ ਨੂੰ ਕਈ ਵਰ ਦਿੱਤੇ ਅਤੇ ਤੁਰਕ ਰਾਜ ਦੀਆਂ ਜੜ੍ਹਾਂ ਪੁੱਟਕੇ ਗਊ ਗਰੀਬ ਦੀ ਰੱਖਿਆ ਦੀ ਘੋਸ਼ਣਾ ਕੀਤੀ । ਇਸ ਥਾਂ ਪਵਿਤ੍ਰ ਦਰਬਾਰ ਦੇ ਨਜ਼ਦੀਕ ਬੁੱਚੜਖਾਨਾ ਲਾਇਆ । ਪੰਜਾਬ ਦੇ ਗੱਭਰੂ ਇਸ ਨੂੰ ਬੇ-ਗੈਰਤੀ ਵਾਂਗ ਚੁਪ ਕੀਤੇ ਪੀ ਗਏ ।

ਮਾਲਵੇ ਦੇ ਸਿੰਘ ਪਿੱਥੋ ਮੰਡੀ ਕਈ ਪਿੰਡਾਂ ਵਾਲੇ,
ਅਟਕੇ ਅਰਾਮ ਲਈ ਟਾਲੀ ਸਹਿਬ ਆਣਕੇ ।
ਰਾਇਕੋਟ ਵਿੱਚ ਦਸਮ ਗੁਰੂ ਦਰਬਾਰ ਇਹ,
ਰਾਇ ਕੱਲਾ ਫੜਿਆ ਸੀ ਪੱਲਾ ਅੱਲ੍ਹਾ ਜਾਣਕੇ ।
ਏਸੇ ਥਾਂ ਹੀ ਮਾਹੀ ਸਾਹਿਬਜ਼ਾਦਿਆਂ ਤੇ ਮਾਈ ਜੀ ਦੀ
ਦਸੀ ਸੀ ਖਬਰ ਸਰਹਿੰਦ ਤੋਂ ਲਿਆਣਕੇ ।
ਗੁਰਦੁਆਰ ਵਾਸੀਆਂ ਤੇ ਫਾਈਆਂ ਉਦਾਸੀਆਂ ਕਿਉ,
ਪੁੱਛਿਆ ਸੀ ਖਾਲਸੇ ਦੇ ਪੁਜਾਰੀਆਂ ਪਛਾਣਕੇ ।
ਇੱਲਾਂ ਕਾਂ ਹੱਡ ਚੁਕ ਸੁਟਦੇ ਨੇ ਬੁਕ ਬੁਕ,
ਹੂੰਝਦੇ ਹਾਂ ਬੁਕ ਬੁਕ ਵਿੱਚੋਂ ਦਰਬਾਰ ਦੇ ।
ਚਲਦਾ ਹੈ ਚਾਰਾ ਨਾ ਸਹਾਰਾ ਭਾਰ ਲੱਭਦਾ ਹੈ,
ਰੋਏ ਪਿੱਟੇ ਅਗੇ ਕਈ ਵਾਰ ਸਰਕਾਰ ਦੇ ।
ਰਾਇ ਕੱਲੇ ਦੀ ਹੈ ਔਲਾਦ ਦਾ ਫਸਾਦ ਇਹ,
ਫੜ੍ਹੇ ਸੀ ਚਰਨ ਜਿਸ ਦਸਵੇਂ ਅਵਤਾਰ ਦੇ !
ਲਾ ਕੇ ਸਾਰਾ ਜੋਰ ਓਨਾਂ ਤੋਰ ਤਾ ਬੁਚੜਖਾਨਾ,
ਹੋਇ ਹਾਂ ਹੈਰਾਨ ਰੰਗ ਵੇਖ ਕਰਤਾਰ ਦੇ ।

ਪੁਜਾਰੀਆਂ ਦੀ ਇਹ ਦਰਦਨਾਕ ਦਸ਼ਾ ਵੇਖਕੇ ਸਿੰਘ ਬਰਦਾਸ਼ਤ ਨਾ ਕਰ ਸਕੇ ਅਤੇ ਓਨਾਂ ਸ੍ਰੀ ਭੈਣੀ ਸਾਹਿਬ ਜਾ ਕੇ ਆਗਿਆ ਲੈ ਲਈ ਅਤੇ ਬੁਚੜ ਮਾਰ ਕੇ ਗੁਰਧਾਮ ਦੀ ਬੇਅਦਬੀ ਦੂਰ ਕੀਤੀ। ਫਿਰ ਅਦਾਲਤ ਵਿੱਚ ਜਾ ਕੇ ਆਪਣੇ ਕੀਤੇ ਕੰਮ ਦਾ ਇਕਬਾਲ ਕਰਕੇ ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਤਿੰਨੇ ਸਿੰਘ 31 ਸਾਉਣ ਸੰਮਤ 1928 ਨੂੰ ਰਾਇਕੋਟ ਵਿੱਚ ਫ਼ਾਂਸੀ ਦੇ ਦਿੱਤੇ। ਦੇਹਾਂ ਸਨਬੰਧੀ ਸੰਭਾਲ ਕੇ ਪਿੱਛੋਂ, ਰਾਜ ਨਾਭਾ, ਜੋ ਰਾਮਪੁਰਾ ਫੂਲ ਸਟੇਸ਼ਨ ਤੋਂ ਪੰਜ ਮੀਲ ਹੈ, ਲੈ ਗਏ ਤੇ ਓਥੇ ਜਾਕੇ ਸਸਕਾਰ ਕਰ ਦਿਤਾ ! ਰਾਇਕੋਟ ਦੇ ਸ਼ਹੀਦ ਓਹ ਕੌਮੀ ਸ਼ਹੀਦ ਹਨ ਜੋ ਪੰਜਾਬ ਵਿਚ ਅੰਗ੍ਰੇਜ਼ਾਂ ਨੂੰ ਭਾਰਤ ਛੱਡ ਜਾਣ ਦੇ ਨਾਹਰੇ ਲਾਂਦੇ ਹੋਏ ਹੱਸ-ਹੱਸ ਸ਼ਹੀਦ ਹੋਏ ਅਤੇ ਇਕਬਾਲ ਦਾ ਇਹ ਵਾਕ ਪੂਰਾ ਕਰ ਕੇ ਵਖਾਇਆ-

ਕੋਈ ਅੰਦਾਜ਼ਾ ਕਰ ਸਕਤਾ ਹੈ
ਉਸਕੇ ਜ਼ੋਰੇ ਬਾਜ਼ੂ ਕਾ ।
ਨਿਗਾਹੇ ਮਰਦੇ ਮੋਮਨ ਸੇ
ਬਦਲ ਜਾਤੀ ਹੈ ਤਕਦੀਰੇ।

ਸੱਚ ਮੁੱਚ ਅੱਜ ਭਾਰਤ ਦੀ ਤਕਦੀਰ ਬਦਲ ਗਈ । ਓਨਾਂ ਦੀ ਬੇਲਾਗ ਕੁਰਬਾਨੀ ਦਾ ਸਦਕਾ ਅੱਜ ਸਾਡਾ ਦੇਸ਼ ਆਜ਼ਾਦ ਹੈ। ਹੁਣ ਸਾਡਾ ਫ਼ਰਜ਼ ਹੈ ਕਿ ਇਸ ਵਾਕ ਦੀ ਪੂਰਤੀ ਅਸੀਂ ਕਰੀਏ।

# ਰਾਏਕੋਟ ਦਾ ਸਾਕਾ

ਮ-ਸੂਬਾ ਸੁਰਿੰਦਰ ਕੌਰ ਖਰਲ

ਦੇਸ ਦੀ ਜੰਗ -ਏ-ਅਜਾਦੀ ਦੇ ਮੋਢੀ ਅਤੇ ਨਾ ਮਿਲਵਰਤਣ ਲਹਿਰ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਏ ਗਏ ਕੂਕਾ ਅੰਦੋਲਨ ਵੱਲੋਂ ਸੁਤੰਤਰਤਾ ਸੰਗਰਾਮ ਵਿਚ ਪਾਇਆ ਗਿਆ ਯੋਗਦਾਨ ਬੇ-ਮਿਸਾਲ ਹੈ।

ਉਸ ਸਮੇਂ ਜਦੋਂ ਅੰਗਰੇਜ਼ ਸਾਮਰਾਜ ਦੇ ਖਿਲਾਫ਼ ਕੋਈ ਇਕ ਲਫ਼ਜ਼ ਵੀ ਮੂੰਹੋਂ ਕੱਢਦਾ, ਮੌਤ ਦੀ ਨੀਂਦਰੇ ਸੁਆ ਦਿੱਤਾ ਜਾਂਦਾ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਇਨ੍ਹਾਂ ਵਿਦੇਸ਼ੀ ਸ਼ਾਸ਼ਕਾਂ ਨਾਲ ਸਿੱਧੀ ਟੱਕਰ ਲਈ। ਅੰਗ੍ਰੇਜ਼ਾਂ ਦੀ ਨੀਤੀ ਸੀ ਪਾੜੋ ਤੇ ਰਾਜ ਕਰੋ। ਭਾਰਤ ਵਾਸੀਆਂ ਦੀਆਂ ਧਾਰਮਕ ਭਾਵਨਾਵਾਂ ਨੂੰ ਠੇਸ ਪਹੁੰਚਾ ਕੇ, ਉਨ੍ਹਾਂ ਨੂੰ ਗੁਲਾਮੀ ਦਾ ਅਹਿਸਾਸ ਦੁਆਉਣ ਲਈ ਅਤੇ ਹਿੰਦੂ, ਸਿੱਖ/ਮੁਸਲਮਾਨਾਂ ਵਿਚ ਦਰਾੜ ਪਾ ਕੇ ਉਨ੍ਹਾਂ ਨੂੰ ਇਕ ਦੂਜੇ ਨਾਲ ਲੜਾਉਣ ਦੇ ਮਨੋਰਥਾਂ ਹਿਤ, ਅੰਗ੍ਰੇਜ਼ ਸਰਕਾਰ ਨੇ ਅੰਮ੍ਰਿਤਸਰ, ਮਲੇਰਕੋਟਲਾ ਅਤੇ ਰਾਏਕੋਟ ਵਿਖੇ ਗੁਰ-ਧਾਮਾਂ ਨੇੜੇ ਬੁੱਚੜਖਾਨੇ ਖੁਲਵਾ ਦਿੱਤੇ। ਗਊ ਭਾਰਤ ਦੇ ਹਿੰਦੂ ਤੇ ਸਿੱਖ ਸਮਾਜ ਲਈ ਮਾਂ ਦਾ ਦਰਜਾ ਰੱਖਦੀ ਸੀ ਅਤੇ ਹੁਣ ਵੀ ਰਖਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਤੋਂ ਗਊ ਹੱਤਿਆ ਤੇ ਲੱਗੀ ਪਾਬੰਦੀ ਨੂੰ ਤੋੜ ਕੇ, ਅੰਗਰੇਜ਼ ਹਾਕਮਾਂ ਨੇ ਗਊ ਹੱਤਿਆ ਦੀ ਆਗਿਆ ਦੇ ਕੇ ਇਕ ਕੋਝੀ ਚਾਲ ਚੱਲੀ ਸੀ। ਇਸ ਚਾਲ ਦਾ ਮਕਸਦ ਹਿੰਦੂ,ਸਿੱਖ,ਮੁਸਲਿਮ ਵਸੋਂ ਵਿੱਚ ਤਨਾਓ ਪੈਦਾ ਕਰਕੇ ਫਿਰਕਾਪ੍ਰਸਤੀ ਉਭਾਰਨੀ, ਕੌਮੀ ਏਕਤਾ ਛਿੰਨ ਭਿੰਨ ਕਰਨੀ ਅਤੇ ਆਪਣੀ ਹਕੂਮਤ ਦੀ ਉਮਰ ਲੰਮੀ ਕਰਨਾ ਸੀ। ਗਊ-ਬਧ ਕਰਕੇ, ਗਊ ਮਾਸ ਵੇਚਿਆ ਹੀ ਨਹੀ ਜਾਣ ਲੱਗਾ ਸਗੋਂ ਸਿੱਖਾਂ ਅਤੇ ਹਿੰਦੂਆਂ ਦੇ ਪੂਜਨੀਕ ਧਾਰਮਕ ਅਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲੱਗਾ।

ਸੰਨ 1856 ਈ: ਵਿਚ ਲੁਧਿਆਣੇ ਜ਼ਿਲੇ ਦੇ ਅਫ਼ਸਰ ਰਿਕਟਸ ਨੇ ਰਾਏਕੋਟ ਵੀ ਬੁੱਚੜ ਖਾਨਾ ਖੋਲ੍ਹਣ ਦੀ ਮਨਜੂਰੀ ਦੇ ਦਿੱਤੀ ਸੀ। ਇਹ ਬੁੱਚੜ ਖਾਨਾ ਛੱਪੜ ਕੰਢੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਾਏ ਗਏ ਟਾਹਲੀਆਣਾ ਗੁਰਦੁਆਰਾ ਅਤੇ ਸੁਥਰਿਆਂ ਦੇ ਇਕ ਡੇਰੇ ਦੇ ਬਿਲਕੁਲ ਨੇੜ੍ਹੇ ਸੀ।

ਬੁਚੜਖਾਨੇ ਵਿਚ ਰਾਂਝਾ ਤੇ ਬੂਟਾ ਕੰਮ ਕਰਦੇ ਸਨ। ਉਹ ਗਊ ਦਾ ਮਾਸ ਲੈਕੇ ਡੇਰੇ ਅਗੋਂ ਲੰਘਦੇ। ਕਾਂ,ਕੁੱਤੇ ਵੀ ਮਾਸ ਦੀਆਂ ਬੋਟੀਆਂ, ਛਿਛੜੇ, ਹੱਡੀਆ ਆਦਿ ਧੂਹੀ ਫਿਰਦੇ। ਪੰਛੀ ਤਾਂ ਡੇਰੇ ਉਤੇ ਵੀ ਬੈਠ ਕੇ ਚੂੰਡਦੇ। ਡੇਰੇ ਦਾ ਸੇਵਾਦਾਰ ਤੇ ਗ੍ਰੰਥੀ ਬੜੇ ਦੁਖੀ ਹੁੰਦੇ ਪਰ ਆਪਣੇ ਅੰਦਰ ਹੀ ਗੁੱਸਾ ਪੀ ਲੈਂਦੇ। ਕਸਾਈ ਇਸ ਗੱਲ ਦੀ ਪ੍ਰਵਾਹ ਕੀਤੇ ਬਿਨਾਂ ਕਿ ਗੁੱਜਰਾਂ ਦੇ ਵੀ ਉਸ ਛੱਪੜ ਵਿਚ ਹੀ ਪਾਣੀ ਪੀਂਦੇ ਸਨ, ਹਲਾਲ ਕੀਤੀਆਂ ਗਈਆਂ ਗਊਆਂ ਦੀਆਂ ਹੱਡੀਆਂ ਛੱਪੜ ਵਿਚ ਹੀ ਸੁੱਟ ਦੇਂਦੇ।

ਰਾਏਕੋਟ ਬੁੱਚੜਖਾਨੇ ਤੇ 15 ਜੁਲਾਈ 1871 ਈ: ਮੁਤਾਬਿਕ 1 ਸਾਵਣ 1928 ਬਿ: ਦੀ ਰਾਤ ਨੂੰ ਨਾਮਧਾਰੀ ਸਿੱਖਾਂ ਦੇ ਜੱਥੇ ਨੇ ਹਮਲਾ ਕੀਤਾ। ਸਿੰਘਾਂ ਨੇ ਹਮਲਾ ਕਰਨ ਤੋਂ ਪਹਿਲਾ ਪਿੰਡ ਤਾਜਪੁਰੇ ਬੂਟਾ ਰਾਮ ਦੇ ਡੇਰੇ ਹਵਨ ਕੀਤਾ। ਰਾਤ 12 ਵਜੇ ਦੇ ਕਰੀਬ ਬੁੱਚੜਖਾਨੇ ਤੇ ਹੱਲਾ ਬੋਲਿਆ ਗਿਆ।

ਜਦੋਂ ਹਮਲਾ ਹੋਇਆ ਤਾਂ ਰਾਂਝਾ ਤੇ ਦੋ ਹੋਰ ਭੱਜ ਗਏ। ਇੱਕ ਆਦਮੀ ਦਸੌਧੀ ਤੇ ਔਰਤ ਬੱਸੀ ਮਾਰੇ ਗਏ, 7 ਜਖਮੀ ਹੋਏ। ਸਿੰਘਾਂ ਨੇ ਗਊਆਂ ਦੇ ਰੱਸੇ ਵੱਢ ਦਿੱਤੇ ਅਤੇ ਗਊਆਂ ਨੂੰ ਬਾਹਰ ਹਿੱਕ ਦਿੱਤਾ। ਰਾਤੋ ਰਾਤ ਸਿੰਘ ਫਰਾਰ ਹੋ ਗਏ। ਥਾਣਾ ਨੇੜੇ ਹੀ ਸੀ, ਪਰ ਉਸ ਰਾਤ ਬਰਸਾਤ ਹੋਣ ਕਾਰਨ ਅਤੇ ਹਨੇਰੀ ਝੱਖੜ ਝੱਲਣ ਕਾਰਣ ਮਸਾਲਾਂ ਵੀ ਨਹੀਂ ਸਨ ਬਾਲੀਆਂ ਜਾ ਸਕਦੀਆਂ, ਸੁ ਰਾਤੀ ਪਿੱਛਾ ਨਾ ਕੀਤਾ ਜਾ ਸਕਿਆ।

ਸਰਕਾਰ ਨੇ ਦੋਸ਼ੀਆਂ ਦਾ ਪਤਾ ਲਾਉਣ ਲਈ 1000 ਰੁਪਏ ਦਾ ਇਨਾਮ ਰੱਖਿਆ। ਪਟਿਆਲੇ ਦੇ ਰਾਜੇ ਮਹਿੰਦਰ ਸਿੰਘ ਨੇ ਵੀ 250 ਰੁਪਏ ਦਾ ਇਨਾਮ ਰੱਖ ਦਿੱਤਾ। ਪਿੰਡ ਛੀਨੀਵਾਲ ਦਾ ਦਲ ਸਿੰਘ ਲਾਲਚ ਵਿਚ ਆ ਗਿਆ। ਉਸ ਨੇ ਪੁਲਿਸ ਨੂੰ ਖਬਰ ਕਰ ਦਿੱਤੀ। ਤੇਜਾ ਸਿੰਘ ਦਿਲਵਾਂ ਵਾਲੇ ਨੇ ਸਾਰੀ ਵਾਰਤਾ ਦੱਸੀ ਤੇ ਆਖਿਆ ਕਿ ਜੇਠੂਪੁਰੇ ਦਾ ਰਸਾਲਾ ਤੁਹਾਨੂੰ ਫੜਨ ਲਈ ਆ ਰਿਹਾ ਹੈ, ਤੁਸੀਂ ਆਪਣਾ ਪ੍ਰਬੰਧ ਕਰ ਲਵੋ। ਪਰ ਮਸਤਾਨ ਸਿੰਘ ਕਹਿਣ ਲੱਗਾ ਜੇ ਅਸੀ ਭੱਜ ਗਏ ਤਾਂ ਸਿਪਾਹੀ ਦੂਸਰੇ ਲੋਕਾਂ ਨੂੰ ਤੰਗ ਕਰਨਗੇ। ਦੁਪਿਹਰ ਤੱਕ ਪੁਲਿਸ ਵਾਲਿਆਂ, ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਮੁਕੱਦਮਾ ਬੱਸੀ ਚਲਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਇਸ ਮੁਕਦਮੇ ਦੇ ਸੰਬੰਧ ਵਿਚ 28 ਜੁਲਾਈ 1871 ਨੂੰ ਬੱਸੀਆਂ ਕੋਠੀ ਬੁਲਾਇਆ ਗਿਆ।

ਡਿਪਟੀ ਕਮਿਸ਼ਨਰ ਕਾਵਨ ਦੇ ਸੱਦੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਡੇਢ ਦਰਜਨ ਘੋੜ ਸਵਾਰ ਅਤੇ ਕੁੱਝ ਪੈਦਲ ਸੰਗਤ ਨਾਲ ਪਹੁੰਚੇ ਸਨ। ਰਾਏ ਕੋਟ ਦੇ ਸ਼ਹੀਦਾਂ ਤੇ ਮੁਕੱਦਮਾ ਚਲਾਉਣ ਸਮੇਂ ਕੋਠੀ ਦੇ ਨਾਲ ਬਣੀ ਇੱਕ ਇਮਾਰਤ ਵਿਚ ਹੀ ਸ਼ਹੀਦ ਮੰਗਲ ਸਿੰਘ, ਮਸਤਾਨ ਸਿੰਘ,ਗੁਰਮੁੱਖ ਸਿੰਘ ਨੂੰ ਪੁਲਿਸ ਹਿਰਾਸਤ ਵਿਚ ਰੱਖਿਆ ਸੀ।

ਰਾਏਕੋਟ ਦੇ ਮੁਕੱਦਮੇ ਦੇ ਫੈਸਲੇ ਅਨੁਸਾਰ ਪਿੰਡ ਪਿੱਥੋ ਦੇ ਤਿੰਨ ਸਿੰਘਾਂ-ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਤੇ ਸੰਤ ਗੁਰਮੁਖ ਸਿੰਘ ਜੀ ਨੂੰ 5 ਅਗਸਤ 1871 ਨੂੰ ਫਾਂਸੀ ਦੇ ਦਿੱਤੀ ਗਈ। ਆਲਿਮ ਜੀ ਦੇ ਲਿਖੇ ਅਨੁਸਾਰ, 'ਸਤਿਗੁਰੂ ਰਾਮ ਸਿੰਘ ਜੀ ਦੇ ਇਹ ਲਾਡਲੇ ਸਿੱਖ 5 ਅਗਸਤ 1871 ਨੂੰ ਬੱਸੀਆਂ ਦੀ ਕੋਠੀ ਕੋਲ ਇੱਕ ਦਰੱਖਤ ਦੇ ਨਾਲ ਫਾਹੇ ਦਿੱਤੇ ਗਏ।

ਇਹ ਤਿੰਨੋ ਸਿੱਖ ਪਿੰਡ ਪਿੱਥੋ ਹੁਣ ਬਲਾਕ ਰਾਮਪੁਰਾ ਤਹਿਸੀਲ ਫੂਲ ਜਿਲ੍ਹਾ ਬਠਿੰਡਾ(ਉਦੋਂ ਰਿਆਸਤ ਨਾਭਾ) ਦੇ ਸਨ।

1- ਮੰਗਲ ਸਿੰਘ ਭੁੱਲਰ ਸਪੁੱਤਰ ਸ. ਰਤਨ ਸਿੰਘ

2- ਮਸਤਾਨ ਸਿੰਘ ਭੁੱਲਰ ਸਪੁੱਤਰ ਸ. ਕਿਸ਼ਨ ਸਿੰਘ

3- ਗੁਰਮੁਖ ਸਿੰਘ ਮਹਾਰਾਂ ਸਪੁੱਤਰ ਸ. ਮੇਹਰ ਸਿੰਘ

ਇਨ੍ਹਾਂ ਤਿੰਨਾ ਸਿੱਖਾਂ ਨੂੰ ਸ਼ਰੇਆਮ ਫਾਂਸੀ ਦਿੱਤੀ ਗਈ। ਇਨ੍ਹਾਂ ਦੀ ਸ਼ਹੀਦੀ ਨੂੰ ਵੱਡੀ ਗਿਣਤੀ ਵਿਚ ਲੋਕ ਦੇਖ ਰਹੇ ਸਨ। ਕਿਸੇ ਨੇ ਇਨ੍ਹਾਂ ਦੇ ਚਿਹਰੇ ਤੇ ਸਿਕਨ ਨਹੀਂ ਸੀ ਵੇਖੀ। ਇਨ੍ਹਾਂ ਨੇ ਰੇਸ਼ਮ ਦੇ ਰੱਸੇ ਆਪ ਆਪਣੇ ਗਲਾਂ ਵਿਚ ਪਾ ਕੇ ਫਾਂਸੀ ਲਈ, ਸ਼ਹੀਦ ਹੋਏ ਤੇ ਸਦਾ ਲਈ ਅਮਰ ਹੋ ਗਏ।

ਸਟੇਟ ਆਰਕਾਇਵ ਪਟਿਆਲਾ ਤੋਂ ਇਸ ਲੇਖ ਦੀ ਲੇਖਿਕਾ, ਸੂਬਾ ਸੁਰਿੰਦਰ ਕੌਰ ਖਰਲ ਵਲੋਂ ਕੂਕਾ ਮੂਵਮੈਂਟ ਸੰਬੰਧੀ ਕਢਵਾਈਆਂ ਗਈਆਂ, 7 ਫਾਈਲਾਂ ਵਿਚੋਂ, 1 ਫਾਈਲ ਹਿਸਟਰੀ 10 ਆਰ ਵਿੱਚ ਦਸਤਾਵੇਜਾਂ ਵਿੱਚ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਨੂੰ ਅਸੂਲ ਹਸਨ ਥਾਣੇਦਾਰ ਵਲੋਂ 5 ਅਗਸਤ 1871 ਨੂੰ ਲਿਖੀ ਗਈ ਚਿੱਠੀ ਵਿਚ ਲਿਖਿਆ ਹੈ-

ਅੱਜ ਸਵੇਰੇ ਪੰਜ ਵਜੇ ਰਾਏਕੋਟ ਦੇ ਬੁੱਚੜਾਂ ਦੇ ਕਾਤਿਲ ਗੁਰਮੁਖ ਸਿੰਘ, ਮਸਤਾਨ ਸਿੰਘ ਤੇ ਮੰਗਲ ਸਿੰਘ ਨੂੰ ਬੁੱਚੜ ਖਾਨਾ ਦੇ ਖਾਸ ਮਕਾਨ ਵਿਚ ਫ਼ਾਹੇ ਲਾਇਆ ਗਿਆ। ਫ਼ਾਹੇ ਲਾਏ ਗਏ ਤਿੰਨਾਂ ਕਾਤਿਲਾ ਦੀਆਂ ਲਾਸ਼ਾਂ ਬਾਰੇ ਗੁਰਮੁਖ ਸਿੰਘ ਕਾਤਿਲ ਦੇ ਚਾਚੇ ਚੰਦ ਸਿੰਘ ਨੂੰ, ਜਿਹੜਾ ਫਾਂਸੀ ਦੇ ਸਮੇਂ ਹਾਜਿਰ ਸੀ, ਨੂੰ ਕਿਹਾ ਕਿ ਉਹ ਆਪਣੇ ਰਿਹਾਇਸ਼ੀ ਪਿੰਡ 'ਚ ਲੈ ਕੇ, ਉਨ੍ਹਾਂ ਦਾ ਦਾਹ ਸੰਸਕਾਰ ਕਰ ਦੇਵੇ। ਸੋ ਉਹ ਤਿੰਨਾਂ ਕਾਤਿਲਾਂ ਦੀਆਂ ਲਾਸ਼ਾਂ ਨੂੰ ਗੱਡੇ 'ਚ ਲੱਦ ਕੇ ਪਿੰਡ ਪਿੱਥੋ ਨੂੰ ਰਵਾਨਾ ਹੋ ਗਿਆ ਹੈ। ਇਹ ਪਿੰਡ ਪਿੱਥੋ ਵਿਖੇ ਇਨ੍ਹਾਂ ਤਿੰਨਾਂ ਸ਼ਹੀਦਾਂ ਦਾ ਗੁਰ ਮਰਿਆਦਾ ਅਨੁਸਾਰ ਅੰਤਿਮ ਸਸਕਾਰ ਕਰ ਦਿੱਤਾ ਗਿਆ।

5 ਅਗਸਤ 2007 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਰਾਏਕੋਟ ਸਾਕੇ ਦੇ ਸ਼ਹੀਦਾਂ ਦੀ ਯਾਦ ਵਿਚ ਕੀਤੇ ਗਏ ਰਾਜ ਪੱਧਰੀ ਸਮਾਗਮ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨੇ ਸੂਬਾ ਸੁਰਿੰਦਰ ਕੌਰ ਖਰਲ ਵਲੋਂ ਸਟੇਜ ਤੇ, ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਪਿੰਡ ਪਿੱਥੋ ਵਿਖੇ ਸਰਕਾਰ ਵੱਲੋਂ ਸਸਕਾਰ ਵਾਲੇ ਸਥਾਨ ਉੱਤੇ ਇਕ ਯਾਦਗਾਰ ਉਸਾਰੇ ਜਾਣ ਦੀ ਗੁਜ਼ਾਰਿਸ਼ ਕਰਨ ਤੇ ਬਾਦਲ ਸਾਹਿਬ ਨੇ ਦਸ ਲੱਖ ਰੁਪਏ ਦੀ ਗਰਾਂਟ ਭੇਜੇ ਜਾਣ ਦਾ ਵਾਦਾ ਕੀਤਾ। ਇਹ ਰੁਪਏ ਭੇਜ ਦਿੱਤੇ ਗਏ ਅਤੇ ਹੁਣ ਪਿੰਡ ਪਿੱਥੋ ਵਿਖੇ ਸ਼ਹੀਦਾਂ ਦੀ ਯਾਦ ਵਿਚ ਇੱਕ ਸ਼ਾਨਦਾਰ ਕਮਿਊਨਿਟੀ ਸੈਂਟਰ ਉਸਾਰਿਆ ਗਿਆ ਹੈ।

ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਪਿੰਡ ਪਿੱਥੋ ਵਿਖੇ ਇਸ ਸ਼ਹੀਦੀ ਅਸਥਾਨ ਤੇ ਦਰਸ਼ਨ ਦਿੱਤੇ ਅਤੇ ਉਥੇ ਦੀ ਕਮੇਟੀ ਦੇ ਅਰਜ਼ ਕਰਨ ਤੇ ਹੋਰ ਵੀ ਮਾਇਕ ਸਹਾਇਤਾ ਉਨ੍ਹਾਂ ਨੂੰ ਪ੍ਰਦਾਨ ਕੀਤੀ। ਤਿੰਨਾਂ ਸ਼ਹੀਦਾਂ ਦੇ ਪਰਿਵਾਰ ਇਸ ਪਿੰਡ ਪਿਥੋ ਵਿਚ ਰਹਿੰਦੇ ਹਨ। ਸੂਬਾ ਹੁਕਮਾ ਸਿੰਘ ਪਿੱਥੋਂ ਦਾ ਪਰਿਵਾਰ ਵੀ ਇਸੇ ਪਿੰਡ ਵਿੱਚ ਰਹਿੰਦਾ ਹੈ।

**ਸੂਬਾ ਸੁਰਿੰਦਰ ਕੌਰ ਖਰਲ, ਰੋਪੜ**
**ਸੰਪਰਕ:98157-03588**

**............ਬਾਕੀ ਸਫ਼ਾ 4 ਦੀ (ਗੁਰਬਾਣੀ ਵਿਚਾਰ)**

ਰੱਖਿਅਕ, ਸਰਬ ਰੋਗਾਂ ਦੀ ਦਵਾਈ ਔਖੇ ਵੇਲੇ ਦਾ ਸਹਾਇਕ ਅਤੇ ਆਤਮਾ ਦਾ ਅਧਾਰ ਰੂਪ ਬਣ ਜਾਂਦਾ ਹੈ। ਉਸ ਦਾ ਜੀਵਨ ਅੰਨਮਯ, ਪ੍ਰਾਣਮਯ, ਮਨ ਮਯ ਕੋਸ਼ਾਂ ਤੋਂ ਉਪਰ ਉਠ ਕੇ ਅਨੰਦ ਮਯ ਕੋਸ਼ ਵਿਚ ਜੀਉਣ ਲਗਦਾ ਹੈ। ਭੌਤਿਕ ਮੌਤ ਵੀ ਇਸਤਰ੍ਹਾਂ ਦੇ ਨਾਮ ਅਹਾਰੀ ਗਿਆਨੀ ਪੁਰਸ਼ਾਂ ਤੇ ਮਲਬਾ ਨਹੀਂ ਪਾ ਸਕਦੀ। ਬਾਬਾ ਦੀਪ ਸਿੰਘ ਜੀ ਦੀ ਮਿਸਾਲ ਸਾਡੇ ਸਾਹਮਣੇ ਹੈ। ਜੋ ਸਿਰ ਕੱਟਿਆਂ ਵੀ ਮੈਦਾਨੇ-ਜੰਗ ਵਿਚ ਜੂਝ ਸਕਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਦ ਬੀਬੀ ਦਇਆ ਕੌਰ ਨੇ ਪੁੱਛਿਆ ਸੀ, ਬਾਪੂ, ਤੈਨੂੰ ਭੁੱਖ ਨਹੀਂ ਲੱਗਦੀ ਤਾਂ ਉੱਤਰ ਸੀ, ਬੀਬੀ ਜਿਹੜੇ ਹੋਏ ਵਿੱਚ ਅੰਨ ਪਾਉਣ ਸੀ ਉਹ ਤਾਂ ਨਾਮ ਨਾਲ ਭਰ ਗਿਆ ਹੈ। ਐਸੇ ਲੋਕਾਂ ਬਾਰੇ ਹੀ ਗੁਰਬਾਣੀ ਵਿਚ ਬਚਨ ਆਇਆ ਹੈ "ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਹੇ।"
ਭਗਵਾਨ ਦੇ ਨਾਮ ਸਰਵ-ਸ਼ਕਤੀ ਮਾਨ ਜਾਣ ਕੇ ਉਸ ਉਪਰ ਪੂਰਨ ਨਿਸ਼ਚਾ ਟਿਕਾ ਕੇ ਆਪ ਨਿਸ਼ਚਿੰਤ ਹੋ ਜਾਂਦੇ ਹਨ। ਨਾਮ ਜੱਪਣ ਨਾਲ ਸਾਰੇ ਕਲੰਕ ਮਿਟ ਜਾਂਦੇ ਹਨ। ਜੀਵਨ ਪਰਮ ਪਵਿਤ੍ਰ ਹੋ ਜਾਂਦਾ ਹੈ ਅਤੇ ਫਿਰ ਕਿਸੇ ਕਰਮ ਕਾਂਡ ਦੀ ਲੋੜ ਨਹੀਂ ਰਹਿ ਜਾਂਦੀ।

ਮੈਂ ਅੰਧੁਲੇ ਕੀ ਟੇਕ ਤੇਰਾ ਨਾਮ ਖੁੰਦਕਾਰਾ।
..................................
ਇਕੋ ਨਾਮ ਅਧਾਰ ਇਨਾ ਉਨ ਭਤਿਆ।

**.......ਬਾਕੀ ਸਫ਼ਾ 14 ਦੀ (ਤੇਰੇ ਮਸਤਾਨਿਆਂ ਦੀ)**

ਗਲ ਪਾ ਕੇ ਫਾਂਸੀਆਂ ਨੂੰ ਕਰਦੇ ਨੇ ਹਾਸੀਆਂ ਨੂੰ
ਤਜ ਕੇ ਉਦਾਸੀਆਂ ਨੂੰ ਸਿੰਘ ਭਬਕਾਰੇ ਨੇ।
ਦਾਰ ਉੱਤੇ ਚੜ੍ਹ ਚੜ੍ਹ ਫਾਂਸੀ ਉੱਤੇ ਖੜ੍ਹ ਖੜ੍ਹ
ਸ਼ਬਦਾਂ ਨੂੰ ਪੜ੍ਹ ਪੜ੍ਹ ਛੱਡਦੇ ਜੈਕਾਰੇ ਨੇ।
ਘੂਰ ਘੂਰ ਬੋਲਦੇ ਨੇ ਸਿਦਕੋਂ ਨਾ ਡੋਲਦੇ ਨੇ
ਆਪੇ ਰੱਸੇ ਖੋਲ੍ਹ ਗਲ ਆਪਣੇ 'ਚ ਡਾਰੇ ਨੇ।
ਮੌਤ ਨੂੰ ਸਮਝ ਦਾਸੀ ਹੋਣੀ ਨੂੰ ਕਰਨ ਹਾਸੀ
ਫਾਂਸੀ ਨੂੰ ਪਿਆਸੇ ਜਾਣ ਕਰਦੇ ਇਸ਼ਾਰੇ ਨੇ।
ਸਤਿਗੁਰੂ ਰਾਮ ਸਿੰਘ ਧੰਨ ਗੁਰੂ ਰਾਮ ਸਿੰਘ
ਫਾਂਸੀ ਗਲ ਪਾ ਕੇ ਧੁਨ ਲਾਈ ਸੀ ਦੀਵਾਨਿਆਂ।
ਮੌਤ ਨੂੰ ਨਚਾਇਆ ਤੇ ਸ਼ਹੀਦੀ ਨੂੰ ਹਸਾਇਆ ਝੱਟ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।
..........................

# The first martyrs of Kuka Movement

✍-Ajit Singh Namdhari

The contributions of Sri Satguru Ram Singh Ji and Namdhari Sikhs for the freedom of India has been recorded under the heading "Kuka Movement" in the golden annals of history.The British had enslaved the Indians with the help of their divide and rule policy.

In answer to this policy Sri Satguru Ram Singh Ji adopted the policy of "Unite and Fight'. People got united and a formidable force was prepared.

Maharaja Ranjit Singh died on 27 June 1839 AD and Punjab fell on bad days. What happened to the Lahore Darbar in next decade is all a historical fact. After the death of Maharaja, there was no one strong and competent enough to succeed him. Consequently, there came a period of turbulence and anarchy inseparable from a series of disputed successions. The Sikh generals started to get the invincible Khalsa army slaughtered for their own petty gains.

The Britishers who were keeping eye on Panjab since longtime took the benefit of the situation and Sikh Raj became a victim of their 'divide and rule' policy. Maharaja Kharak Singh became the first successor of Maharaja Ranjit Singh and crowned on 27.6.1839 but just for less than four months. Prince Nau nihal Singh son of Kharak Singh became Maharaja (a de-facto ruler) on 8th October, 1839.Maharaja Kharak Singh died on 5th November 1840 AD because of slow poisoning in the food. Maharaja Nau nihal Singh when retuning with royal family from the funeral of the Maharaja Kharak Singh, was murdered by collapsing Archway top on him. Then Maharaja Sher Singh became the Maharaja on 9th of November1840 AD. But he was dethroned just within 23 days i.e. on 2.12.1840 by Maharani Chand Kaur. She declared herself as the Queen Empress. But Sher Singh recaptured the throne on 18th January 1841. Rani Chand Kaur was found murdered on her bed on9.6.1842. A year later, Maharaja Sher Singh was also shot dead on 15th September 1843 by Ajit Singh Sandhawalia Now, there was only one was left in the royal family and that was Dalip Singh the youngest son of Maharaja Ranjit Singh. He was just 5 years old at that time but being successor to the throne, he crowned on 22th September, 1843 AD.

There was a first Anglo-Sikh war 1845 AD. On 18th December at Mudki, 21st December at Pheru and last one on 10th February 1846 at Sabranwaan. Because the main Generals of Sikh army Lal Singh and Tej Singh turned traitors, Sikhs lost the war. On 9th March, 1846, a treaty was signed between the East India Company and Lahore Darbar. The infant Maharaja Dalip Singh was allowed to retain his throne but a British resident was posted to control the policy of the Darbar. The Sikh empire was forced to cede some valuable territory (the Jalandhar Doab) to the East India Company. Maharaja Gulab Singh was allowed to acquire Kashmir from the Sikh empire by a large cash payment to East India Company.

On December 1846 , a fresh Treaty called Anglo Sikh Treaty was signed between the East India company and the minor Maharaja Dalip Singh which provided for a British – controlled regency till the Maharaja came to the age of sixteen i.e. till September 4 1854. Virtually by this new treaty the Sikh Darbar became a willing instrument subservient to the authority of the British resident. Maharani Jinda who was acting as regent of her son Maharaja Dalip Singh had believed that as stipulated in the Lahore treaty 11.3.1846, the British force would leave Lahore. But she was soon disillusioned as the British force instead of quitting started strengthening their authority over Lahore administration. The regent Maharani Jinda was pensioned off, a British resident was to direct and control the administration of the state of Lahore with a new council of regency of eight members.

Then, there was a second Anglo Sikh was broke in the year 1848. The Sikhs lost the 2nd war. Maharani Jinda was deported to Banaras and lateron shifted to Chunnar fort from where she was successful in escaping and reached Kathmandu (Nepal).

On the morning of March 29, 1849 AD, the last Darbar of the free Punjab was held at 7 o'clock. On the arrival of the British officers Mr. Elliot and Sir Henry Lawrence, it was declared in Persian language that Punjab had been merged with the British Raj. The minor Sikh Monarch Maharaja Dalip Singh was made to abdicate after he had signed the declaration. The boy King also surrendered the most dazzling and peerless gem "Koh-I-Noor" (Mount of light) to the queen of England under the terms of the above treaty. The Sikh kingdom of Maharaja Ranjit Singh

(1780-1839) which he established in 1799 AD came to an end and became a portion of the British Empire.

The infant Maharaja Dalip Singh, helpless and forlorn was deposed and banished. As per the orders of Lord Dalhousie, Maharaja Dalip Singh was sent to Fatehpur Sikri on December 21, 1849. Dr. J Login was appointed as his guardian. He was a staunch missionary and became the main force behind the conversion of Maharaja Dalip Singh to Christianity in March 1853. The year later, Maharaja was deported to London.

Though Satguru Ram Singh Ji had left the army in 1845 AD, he had watched and analyzed for a full decade of 1839-1849 the steady political fall of Punjab.

Before the British had totally got Punjab under their control, they had promised that cows would not be killed. A copper plate engraved with the following orders under the signature of the Resident, Henry M. Lawrence was stuck on the main gate of the Golden Temple. But in 1849, after the British had got complete hold of the Punjab, the cow Amritsar

" The Priests of the Amritsar having complained of annoyance, this is to make known to all concerned that by the order of the Governor – General, British subjects are forbidden to enter the temple (called Darbar) or its precincts, at Amritsar, or indeed, ant temple, with their shoes on.
Kine are not be killed at Amritsar, nor are the Sikhs to molested or in any way interfered with.
Shoes are to be taken off at the Bhoongas at the corner of the tank. No person is to walk round the tank with his shoes on"

Lahore (SD) Henry M. Lawrence
March 24th, 1847 Resident

This order was issued when Maharaja Dalip Singh was still on the throne of the Lahore Darbar. But British were anxious to consolidate their power in Panjab. They adopted policy of dividing the population on religious and communal basis and slaughter became a common thing. The British accepted the cow slaughter as a policy and abattoirs were started at many places in the state.

The British issued a fresh order on 20th May 1849 in the following words "No One should be allowed to interfere with the practice by his neighbor, and of customs which that neighbors' religion either enjoins or permits."

The order in clearer terms encouraged the Muslims to practice cow-killing giving them the shelter of law, throughout Punjab. Now, stopping of cow slaughter was a proof of this fact that the Indians now could throw away the foreign yolk. Accepting cow slaughter officially was a fact to be brought home to the Indians that they were now slaves.

Dr. Fauja Singh has rightly pointed out that "After annexation, slanderous propaganda of Christian missionaries against Indian religions and the setting–up of a string of slaughterhouses for the supply of beef, a phenomenon strictly forbidden under the Khalsa regime, made the Hindus and Sikhs realize the heavy loss that they had suffered by losing independence."

Satguru Ram Singh had planned to wage a war against the foreign rule with the help of the force of the masses that he had garnered under the Namdhari sect. He was clear when he was to attack the foreign powers. "After deep deliberations over the doctrines and principles of warfare, Satguru Ram Singh had theorized the entire concept. It is essential for every organized campaign that there should be one nucleus. This nucleus of faith should be stable and un-ambiguous. It should be shining, solid and un-failing like a divine aura. Satguru Ram Singh Ji made the holy cow the nucleus of his holy war".

The British wanted the Indians to fight each other in the name of religion. For this reason, the slaughter houses were opened near the religious places.

An abattoir was in operation near the holy shrine Sri Darbar Sahib Amritsar.
The pious Sarovar at Harimandir Sahib, Amritsar is a symbol of our glorious history. When the remains of the slaughtered cows started falling in the Sarovar and parikrama of Hari-Mandir sahib, people's patience was to the brim. Henceforth on the night of 14-15th June 1871, the Namdhari Sikhs, fearless men attacked the slaughterhouses to get it forcibly closed.

Likewise, in Raikot also, with the permission of Mr. Rictus, a butcher house was opened in the year 1856. After a month's time of attack at Amritsar butcher house, on the night of 15th July 1871, Namdhari Sikhs waged another offensive against the Raikot slaughter house as well. In this attack a man and a woman were killed and seven were wounded. But the two main butchers Boota and Ranjha whose murder was evidently intended, escaped. Boota was not present at the time of attack

and Ranjha ran away from the scene.

The British authorities were baffled with these two back to back attacks. The Deputy Commissioner Ludhiana announced a cash reward of Rs. 1000/- to the person who would help in arrest of the culprits and remission sentence to the culprit if he became official witness. Likewise, Maharaja Patiala also announced a cash reward of Rs. 250/-. Maharaja of Nabha also issued instructions to help the British in arrest of attackers of Raikot Butcher house.

The Deputy inspector General of Police, Punjab Col. Bailie also reached Raikot before 20th of July. He had his opinion that Namdhari Sikhs had attacked the butcher house on behest of Satguru Ram Singh Ji. Mr. Cowen, Deputy Commissioner mentioned in his report dated 20th July 1871 that though the Kookas ( Namdhari Sikhs) did murders but he had doubt that Guru Ram Singh had ordered to kill the butchers.

The police was successful in arrest of Dal Singh. He was produced before the Magistrate court at Bassian near Raikot. He admitted that he participated in the attack at Raikot Butcher house. Lateron, he became the official witness. He named Gulab Singh of Choohar chak village. Gulab Singh was arrested on 23rd July, 1871. On the basis of statement of Dal Singh, the police reached village Pitho to arrest three Namdhari Sikhs S. Mastan Singh, Gurmakh Singh and Mangal Singh. S. Doola Singh of the village informed about the arrival of police and advised all the three to run away from the scene. But S. Mastan Singh said if we ran, then police would harass the others. We did the attack on slaughter house and now face the police action. They surrender to the police. Suba Giani Rattan Singh was arrested from Khanna. Lateron Rattan Singh and Kahn Singh were also arrested. Kahan Singh also became official witness.

The government was in hurry. The arrangement for court proceedings were made at Bassian Kothi near Raikot. With the assistant of Officers and Advocates of Patiala, Nabha and British police officers, the case file was prepared and submitted before the Magistrate. Satguru Ram Singh Ji was also called for inquiry in Raikot case. His Holiness gave his statement on 24th July 1871. The Magistrate completed the legal formalities within two days and referred the case to the Session Judge. By the time, the Session Judge of Ambala Division also reached Bassian.

Mr. J W Macnabb, Session Judge given his judgment on 27th July, 1871. Four persons named Mastan Singh, Gurmakh Singh and Mangal Singh of village Pitho and Gulab Singh of Choohar chak village found guilty and pronounced death sentence. Mr. Macnabb wrote, "I considered that the slaughter by strangers of butchers carrying on their trade in places expressly sanctioned by the British government, was a direct defiance of our authority, and I submit that any failing in carrying out to its uttermost the punishment of such defiance is dangerous to our power"

On 1st August, Judge of Chief Court Punjab, Mr. C. Bollinos confirmed the death sentence of all the four persons. The 2nd Judge Mr. J S Campbell also showed his agreement to the death sentence n the same day.

Now see the special aspect of Raikot case. After pronouncement of death sentence to Gulab Singh, the British made him official witness.

The question is, "Was it correct as per law?" The answer is No.

But Namdhari Sikhs were subjected to politics and not the law.

The attack on cow slaughter houses was a defiance of the British by the Namdhari Sikhs. It was a revolt against the foreign rulers. Like this, the first three Namdhari Sikhs, S. Mastan Singh, Gurmakh Singh and Mangal Singh were publically hanged to death at Raikot. They laid their lives for the freedom of their mother land India.

On September 9, 1871 the Mr. L.H. Griffin, Officiating Secretary to Government of Punjab sent a report to the Secretary to the Government of India about the execution of three Namdhari Sikhs in which he had mentioned:

"They (Namdhari Sikhs) made full confessions, which led to the conviction and the execution of the three of the numbers, named Mastan Singh, Gurmakh Singh and Mangal Singh. They were executed on the 5th Aug. (1871)".

**Ajit Singh Namdhari**
**Ludhiana**
**Cont: 85588-34681**

# ਤੇਰੇ ਮਸਤਾਨਿਆਂ

ਲੇ:-ਕਰਮ ਸਿੰਘ ਬਾਲਮ

ਦੱਬਦੀ ਚਰਨ ਜੀਹਦੇ ਲਛਮੀ ਨਿਮਾਣੀ ਹੋ ਕੇ
ਸਤਿਜੁਗ ਵਿੱਚ ਜਿਸ ਵਿਸ਼ਨੂੰ ਕਹਿਲਾਇਆ ਏ।
ਤ੍ਰੇਤੇ ਵਿੱਚ ਰਾਮ ਬਣ ਮਾਰਿਆ ਲੰਕੇਸ਼ ਤਾਈਂ
ਦੁਆਪਰ ਦੇ ਵਿੱਚ ਨਾਮ ਕ੍ਰਿਸ਼ਨ ਸਦਾਇਆ ਏ।
ਕਲਿਜੁਗ ਵਿੱਚ ਨਾਮ ਨਾਨਕ ਰਖਾਇਆ ਉਸ
ਵਾਹਿਗੁਰੂ ਤੋਂ ਭੁੱਲਿਆਂ ਨੂੰ ਵਾਹਿਗੁਰੂ ਜਪਾਇਆ ਏ।
ਦਸਮ ਸਰੂਪ ਹੋ ਕੇ ਖਾਲਸਾ ਸਜਾਇਆ ਜਿਸ
ਓਹੀ ਗੁਰੂ ਰਾਮ ਸਿੰਘ ਬਣ ਜਗ ਆਇਆ ਏ।
ਏਨੀ ਗੱਲ ਸੁਣੀ ਜਦੋਂ ਰੋਂਦਿਆਂ ਦੇ ਨੈਣ ਹੱਸੇ
ਕਹਿੰਦੇ ਚਲੋ ਭੈਣੀ ਸਾਹਿਬ ਅਸੀਂ ਨਾਲ ਜਾਨੇ ਆਂ।
ਭੈਣੀ ਸਾਹਿਬ ਵਾਲੇ ਰਾਹ ਪਾਇਆ ਏਨ੍ਹਾਂ ਦੁਖੀਆਂ ਨੂੰ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।..............

ਪਹੁੰਚੇ ਜਦ ਭੈਣੀ ਸਾਹਿਬ ਜਦ ਲੱਗਾ ਦਰਬਾਰ ਹੈ ਸੀ
ਸਤਿਗੁਰੂ ਰਾਮ ਸਿੰਘ ਬੈਠੇ ਵਿਚਕਾਰ ਹੈ ਸੀ
ਨੈਣਾਂ ਵਿੱਚ ਨਾਮ ਦੀ ਖੁਮਾਰੀ ਸੀਸ ਚੋਰ ਭੁੱਲੇ
ਜਿਵੇਂ ਸੱਚ ਖੰਡ ਵਿਚ ਬੈਠਾ ਨਿਰੰਕਾਰ ਸੀ।
ਕਰਕੇ ਦਿਦਾਰ ਤੇ ਕਲੇਜੇ ਠੰਢੇ ਠਾਰ ਹੋਏ
ਹੱਸ ਪਈਆਂ ਬੁਲ੍ਹੀਆਂ ਜਿੰਨਾਂ ਤੇ ਪੁਕਾਰ ਸੀ।
ਆਏ ਕਿੱਥੋਂ ਪ੍ਰੇਮੀਓ ਪਿਆਰ ਨਾਲ ਕਹੋ ਸਭ
ਪੁਛਿਆ ਦਿਲਾਂ ਦੀ ਜਾਣ ਸੱਚੀ ਸਰਕਾਰ ਸੀ।
ਹਾਲ ਸਾਰਾ ਦੱਸਿਆ ਗੁਰਾਂ ਦੇ ਅੱਗੇ ਰੱਖਿਆ
ਏਸੇ ਹੀ ਕਾਰਨ ਅਸੀਂ ਦੁਖ ਪਏ ਉਠਾਨੇ ਆਂ।
ਏਨੀ ਸੁਣ ਤੇਗਾਂ ਦੀਆਂ ਮੁੱਠਾਂ ਉੱਤੇ ਹੱਥ ਰੱਖੇ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।.....

ਰਾਏਕੋਟ ਵਿੱਚ ਜਿੱਥੇ ਬੈਠ ਬਾਜਾਂ ਵਾਲੇ ਗੁਰੂ
ਸੇਵਕ ਨਿਮਾਣਾ ਜਾਣ ਰਾਏ ਕੱਲਾ ਤਾਰਿਆ।
ਲੈ ਕੇ ਸੁਨੇਹਾ ਸਰਹਿੰਦੋਂ ਸਾਹਿਬਜਾਦਿਆਂ ਦਾ,
ਹੋ ਗਏ ਸ਼ਹੀਦ ਜਦੋਂ ਮਾਹੀ ਨੇ ਪੁਕਾਰਿਆ।
ਹੋਵੇ ਨਿਤਨੇਮ ਬਾਣੀ ਪੜ੍ਹਨ ਪ੍ਰੇਮੀ ਉੱਥੇ
ਗੁਰੂ ਕੇ ਦਵਾਰੇ ਨਿੱਤ ਲੱਗੇ ਆਸਾ ਵਾਰ ਆ।
ਚੜ੍ਹਨ ਨਿਆਜ਼ਾਂ ਤੇ ਅਵਾਜ਼ਾਂ ਪੈਣ ਰੋਟੀ ਵੇਲੇ
ਆਓ ਛਕੋ ਗੁਰੂ ਜੀ ਦਾ ਲੰਗਰ ਤਿਆਰ ਆ।
ਉਸ ਦਰਬਾਰ ਦੀ ਨਿਰਾਦਰੀ ਨਾ ਜਾਏ ਝੱਲੀ
ਡੁੱਬ ਡੁੱਬ ਗ਼ਮਾਂ ਵਿੱਚ ਗੋਤੇ ਅਸੀਂ ਖਾਨੇ ਆਂ।
ਪੁੱਛਿਆ ਪ੍ਰੇਮ ਨਾਲ ਕੈਸੀ ਉਹ ਬੇਅਦਬੀ ਏ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।.......

ਸ਼ਸ਼ਤ੍ਰ ਸੀ ਸੱਜਦੇ ਸ਼ੇਰਾਂ ਦੇ ਵਾਂਗ ਗੱਜਦੇ
ਵੱਜਦੇ ਨਗਾਰੇ ਜੀਕੂੰ ਛੱਡਦੇ ਜੈਕਾਰੇ ਸੀ।
ਜਿਵੇਂ ਨਾ ਹੜ੍ਹ ਰੁਕਦੇ ਜੀਕੂੰ ਨਾ ਜਾਮ ਉੱਕਦੇ
ਬੱਬਰ ਵਾਂਗ ਬੁੱਕਦੇ ਪਏ ਕਰਦੇ ਤਿਆਰੇ ਸੀ।
ਤੇਗਾਂ ਨੂੰ ਉਤਾਂਹ ਚੁੱਕਦੇ ਮੋਢਿਆ ਤੋਂ ਥੁੱਕਦੇ
ਦੰਦਾਂ 'ਚ ਬੁੱਲ੍ਹ ਟੁੱਕਦੇ ਹੀ ਯੋਧੇ ਭਬਕਾਰੇ ਸੀ।
ਸ਼ੇਰਾਂ ਦੇ ਡੌਲੇ ਫੜਕਦੇ ਸੀ ਕਾਲ ਵਾਂਗ ਕੜਕਦੇ ਸੀ
ਨੈਣੀਂ ਬੁੱਚੜ ਰੜਕਦੇ ਇਹ ਬੀਰਤਾ ਸ਼ਿੰਗਾਰੇ ਸੀ।
ਕਾਲ ਸੀ ਵੇਖ ਕੰਬਦਾ ਜਮ ਨਾ ਉੱਚੀ ਖੰਘਦਾ,
ਸੁਣਕੇ ਨਾਮ ਜੰਗ ਦਾ ਤੱਕ ਜੱਲੀਂ ਪਾਨੇ ਆਂ।
ਨੱਚ ਨੱਚ ਯੁੱਧ ਵਿੱਚ ਜਾਨ ਦੀ ਮਨਾਈ ਖੁਸ਼ੀ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।...............

ਕੱਲੇ ਦੀ ਔਲਾਦ ਬਣਵਾਇਆ ਏ ਬੁੱਚੜਖਾਨਾ
ਗਊਆਂ ਨਿਮਾਣੀਆਂ ਦੇ ਗਲੇ ਪਾਪੀ ਕੱਟਦੇ ।
ਖਲਾਂ ਲਾ ਕੇ ਪੁੱਠੀਆਂ ਸੁਕਾਂਦੇ ਉਤੇ ਕੋਠਿਆਂ ਦੇ
ਖ਼ੂਨ ਨੇ ਨਿਮਾਣਿਆਂ ਦਾ ਗਲੀ ਵਿੱਚ ਛੱਟਦੇ।
ਕਊਦੇ ਫੜ੍ਹ ਬੋਟੀਆਂ ਨੂੰ ਵੱਡੀਆਂ ਤੇ ਛੋਟੀਆਂ ਨੂੰ
ਦਸਮ ਗੁਰੂ ਦੇ ਦਰਬਾਰ ਵਿੱਚ ਸੁੱਟਦੇ ।
ਕਈ ਵਾਰ ਹੱਥ ਜੋੜੇ ਬੁੱਚੜਾਂ ਨੂੰ ਘਰ ਜਾ ਕੇ
ਅੱਗੋਂ ਸਾਨੂੰ ਘੂਰਦੇ ਨੇ ਹਟਾਇਆਂ ਨਹੀਂ ਹਟਦੇ।
ਸਾਰਿਆਂ ਸਿੱਖਾਂ ਨੂੰ ਅਸੀਂ ਆਖ ਆਖ ਥੱਕ ਗਏ ਹਾਂ
ਮੰਨੀਂ ਨਾਹੀ ਕਿਸੇ ਅੱਜ ਤੁਸਾਂ ਨੂੰ ਸੁਨਾਨੇ ਆਂ।
ਰੋਂਦਿਆਂ ਨੂੰ ਪੱਲੋ ਪੱਲੀ ਵਿੱਚ ਹੀ ਹਸਾ ਦਿੱਤਾ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।..................

ਝਟਾ ਝਟ ਝਟ ਪਟ ਝਟ ਝਟਕਾਰੇ ਵੈਰੀ
ਫਟਾ ਫਟ ਫੜ ਫੜ ਸਿਰ ਮੱਥੇ ਫੋੜਿਓ ਨੇ।
ਪਟਕ ਪਟਕ ਪੈਣ ਬੁੱਚੜ ਜ਼ਮੀਨ ਉੱਤੇ
ਚਿੱਥ ਚਿੱਥ ਚੀਰ ਚੀਰ ਖ਼ੂਨ ਵਿਚ ਬੋੜ੍ਹਿਓ ਨੇ।
ਤਛ ਤਛ ਤੋੜ ਤੋੜ ਤੀਲਿਆਂ ਦੇ ਵਾਂਗ ਤਨ
ਤ੍ਰਾਣ ਪ੍ਰਾਣ ਵਾਲਾ ਨਾਤਾ ਹੱਡਾਂ ਤੋਂ ਤਰੋੜਿਓ ਨੇ।
ਤੇਗ ਦੇ ਵਖਾਏ ਜੌਹਰ ਲਾਸ਼ਾਂ ਉੱਤੇ ਲਾਸ਼ਾਂ ਪਾਈਆਂ
ਲਾਲ ਲਾਲ ਲਹੂ ਵਿਚ ਲਾਲ ਲਾਸ਼ਾਂ ਰੋੜ੍ਹਿਓ ਨੇ।
ਕਾੜ੍ਹ ਕਾੜ੍ਹ ਕੜਕ ਕੜਕ ਕਿਰਪਾਨਾਂ ਮਾਰ
ਕੱਟ ਕੱਟ ਕਾਇਰ ਕੜਕਾਏ ਵਾਂਗ ਕਾਨਿਆਂ।
ਖੱਬੀ ਖਾਨ ਖਾਲਾਂ ਨੂੰ ਖਪਾਇਆ ਵਿੱਚ ਖ਼ੂਨ ਦੇ ਸੀ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।........

ਬਾਕੀ ਸਫ਼ਾ 10'ਤੇ..........

# ਕਰਤਾਰ ਸਿੰਘ ਸਰਾਭਾ ਦਾ ਖਤ ਆਪਣੇ ਚਾਚੇ ਦੇ ਨਾਉਂ

ਡਾ.ਗੁਰਦੇਵ ਸਿੰਘ ਸਿੱਧੂ

ਜਿਵੇਂ ਹੀ 1 ਨਵੰਬਰ 1913 ਨੂੰ 'ਗਦਰ' ਦਾ ਪਹਿਲਾ ਅੰਕ ਛਪਿਆ, ਗਦਰੀਆਂ ਨੇ ਇਹ ਅਖ਼ਬਾਰ ਪੰਜਾਬ ਵਿਚਲੇ ਆਪਣੇ ਰਿਸ਼ਤੇਦਾਰਾਂ ਅਤੇ ਹੋਰ ਜਾਣੂੰਆਂ ਪਛਾਣੂੰਆਂ ਨੂੰ ਭੇਜਣਾ ਸ਼ੁਰੂ ਕਰ ਦਿੱਤਾ। ਕਰਤਾਰ ਸਿੰਘ ਸਰਾਭਾ, ਜੋ ਗਦਰ ਆਸ਼ਰਮ ਦਾ ਵਾਸੀ ਬਣ ਕੇ 'ਗਦਰ' ਦੀ ਲਿਖਾਈ ਅਤੇ ਛਪਾਈ ਨਾਲ ਜੁੜਿਆ ਹੋਇਆ ਸੀ, ਭਲਾ ਇਸ ਕੰਮ ਵਿਚ ਕਿਵੇਂ ਪਿੱਛੇ ਰਹਿੰਦਾ। ਇਹ ਅਨੁਮਾਨ ਲਾਉਣਾ ਤਾਂ ਸੰਭਵ ਨਹੀਂ ਕਿ ਉਸ ਨੇ ਅਖਬਾਰ 'ਗਦਰ' ਅਤੇ ਗਦਰ ਆਸ਼ਰਮ ਵਿਚ ਛਪੀਆਂ ਹੋਰ ਪ੍ਰਕਾਸ਼ਨਾਵਾਂ ਕਿਸ-ਕਿਸ ਨੂੰ ਭੇਜੀਆਂ, ਪਰ ਅੰਗਰੇਜ਼ ਸਰਕਾਰ ਦੀਆਂ ਫਾਈਲਾਂ ਵਿਚੋਂ ਪ੍ਰਾਪਤ ਸੂਚਨਾ ਅਨੁਸਾਰ ਅਜਿਹਾ ਇਕ ਵਿਅਕਤੀ ਫੌਜ ਵਿਚ ਸਬ ਅਸਿਸਟੈਂਟ ਸਰਜਨ ਨਿਯੁਕਤ ਉਸ ਦਾ ਚਾਚਾ ਡਾ. ਬੀਰ ਸਿੰਘ ਜ਼ਰੂਰ ਸੀ। ਬੀਰ ਸਿੰਘ ਵੱਲੋਂ ਆਪਣੇ ਉੱਚ ਫੌਜੀ ਅਧਿਕਾਰੀ ਨਾਲ ਕਰਤਾਰ ਸਿੰਘ ਦੇ ਖਤਾਂ ਸੰਬੰਧੀ ਹੋਏ ਪੱਤਰ ਵਿਹਾਰ ਤੋਂ ਅਨੁਮਾਨ ਲੱਗਦਾ ਹੈ ਕਿ ਉਸ ਨੂੰ ਚੜ੍ਹਦੇ 1914 ਵਿਚ, ਜਦ ਉਸ ਦੀ ਤੈਨਾਤੀ ਕੇਂਦਰੀ ਅਫਰੀਕਾ ਵਿਚ ਸੀ, ਕਰਤਾਰ ਸਿੰਘ ਵੱਲੋਂ ਭੇਜਿਆ ਅਖ਼ਬਾਰ ਅਤੇ ਪੱਤਰ ਮਿਲਿਆ। ਬੀਰ ਸਿੰਘ ਨੇ ਕਰਤਾਰ ਸਿੰਘ ਦੀ ਗਦਰੀ ਸੋਚ ਨਾਪਸੰਦ ਕੀਤੀ ਅਤੇ ਉਸ ਨੇ ਸਮਝੌਤੀ ਵਜੋਂ ਮੋੜਵਾਂ ਖਤ ਕਰਤਾਰ ਸਿੰਘ ਨੂੰ ਲਿਖਿਆ। ਜਾਪਦਾ ਹੈ, ਦੋਵਾਂ ਪਾਸਿਆਂ ਤੋਂ ਦੋ ਤਿੰਨ ਪੱਤਰ ਲਿਖੇ ਗਏ। ਅੰਤ ਜਦ ਬੀਰ ਸਿੰਘ ਨੇ ਕਰਤਾਰ ਸਿੰਘ ਨੂੰ ਭਵਿੱਖ ਵਿਚ ਅਖ਼ਬਾਰ ਨਾ ਭੇਜਣ ਅਤੇ ਪਹਿਲਾਂ ਭੇਜੇ ਅਖ਼ਬਾਰਾਂ ਨੂੰ ਸਾੜ ਦੇਣ ਦੀ ਸੂਚਨਾ ਦਿੱਤੀ ਤਾਂ ਕਰਤਾਰ ਸਿੰਘ ਨੇ ਉਸ ਨੂੰ ਅਜਿਹੇ ਕੌੜੇ ਸ਼ਬਦਾਂ ਵਿਚ ਇਹ ਚਿੱਠੀ ਲਿਖੀ (ਮੂਲ ਪੱਤਰ ਪੰਜਾਬੀ ਵਿਚ ਹੋਵੇਗਾ ਪਰ ਹੇਠਲਾ ਉਤਾਰਾ ਅੰਗਰੇਜ਼ੀ ਤੋਂ ਅਨੁਵਾਦਿਤ ਹੈ):

"ਪਿਆਰੇ ਚਾਚਾ ਜੀ,

ਸਤਿ ਸ੍ਰੀ ਅਕਾਲ।

ਮੈਨੂੰ ਤੁਹਾਡਾ ਖਤ ਮਿਲਿਆ ਜੋ ਮੈਂ ਪੜ੍ਹਿਆ ਅਤੇ ਵਿਚਾਰਿਆ। ਮੈਂ, ਕਰਤਾਰ ਸਿੰਘ, ਨਿਮਰਤਾ ਨਾਲ ਤੁਹਾਡਾ ਹੁਕਮ ਮੰਨਦਾ ਹਾਂ ਅਤੇ ਤੁਹਾਡੀ ਚੰਗੀ ਸਲਾਹ ਲਈ ਧੰਨਵਾਦੀ ਹਾਂ। ਪਰ ਦੁੱਖ ਦੀ ਗੱਲ ਹੈ ਕਿ ਇਕ ਦੇਸ਼ ਸੇਵਕ ਵਜੋਂ ਮੈਂ ਤੁਹਾਡੇ ਨਾਲ ਸਵਾਲ ਜਵਾਬ ਕਰਨ ਲਈ ਮਜ਼ਬੂਰ ਹਾਂ। ਮੈਨੂੰ ਆਸ ਹੈ ਕਿ ਇਸ ਨੂੰ ਧਿਆਨ ਪੂਰਬਕ ਵਿਚਾਰ ਕੇ ਉੱਤਰ ਦੇਵੋਗੇ। ਖਤੋ-ਕਿਤਾਬਤ ਬੰਦ ਕਰਨਾ ਅਕਲਮੰਦੀ ਨਹੀਂ ਹੈ। ਜੇ ਕਰ ਤੁਸੀਂ ਉਚਿਤ ਸਮਝੋ ਮੈਂ ਇਸ ਸੋਚ ਨਾਲ ਸੰਬੰਧਿਤ ਮਾਮਲਾ ਬੰਦ ਕਰ ਸਕਦਾ ਹਾਂ। ਤੁਹਾਨੂੰ ਪਹਿਲਾਂ ਇਸ ਬਾਰੇ ਵਿਚਾਰ ਕਰਨੀ ਚਾਹੀਦੀ ਹੈ। ਮੈਨੂੰ ਵਿਸ਼ਵਾਸ ਹੈ ਕਿ ਤੁਸੀਂ ਚਿੱਠੀ-ਪੱਤਰ ਕਰਨਾ ਬੰਦ ਨਹੀਂ ਕਰੋਗੇ।

ਮੈਂ ਪਹਿਲਾਂ ਤੁਹਾਨੂੰ ਇਹ ਲਿਖਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਅਖਬਾਰ ਪੜ੍ਹੇ ਅਤੇ ਫਿਰ ਸਾੜ ਦਿੱਤੇ ਜਾਂ ਇਹਨਾਂ ਨੂੰ ਉਵੇਂ ਹੀ ਬੰਡੇ ਰਹਿਣ ਦਿੱਤਾ ਜਿਵੇਂ ਇਹ ਭੇਜੇ ਗਏ ਸਨ? ਮੇਰੀ ਰਾਇ ਹੈ ਕਿ ਜੇ ਕਰ ਭਾਰਤ ਮਾਤਾ ਦਾ ਕੋਈ ਸੱਚਾ ਸਪੂਤ ਦੇਸ਼ ਦੀ ਸੇਵਾ ਕਰਨਾ ਚਾਹੁੰਦਾ ਹੈ ਤਾਂ ਉਹ 'ਗਦਰ'ਅਖ਼ਬਾਰ ਵਿਚ "ਅੰਗਰੇਜ਼ੀ ਰਾਜ ਦਾ ਕੱਚਾ ਚਿੱਠਾ" ਅਤੇ "ਅੰਕਾਂ ਦੀ ਗਵਾਹੀ" ਪੜ੍ਹ ਕੇ ਇਸ ਨੂੰ ਕਦੇ ਵੀ ਨਹੀਂ ਸਾੜੇਗਾ। 'ਗਦਰ' ਅਖਬਾਰ ਸਾੜਨ ਵਾਲੇ ਦੇਸ਼ ਦੇ ਦੁਸ਼ਮਣ ਹਨ। ਅਖ਼ਬਾਰ ਸਾੜਨ ਵਾਲੇ ਨੂੰ ਨਹੀਂ ਪਤਾ ਕਿ ਸਾਡੇ ਦੇਸ਼ਵਾਸੀ ਭੁੱਜਦੀ ਰੇਤ ਵਿਚ ਨੰਗੇ ਪੈਰੀਂ ਸੜ ਰਹੇ ਹਨ। ਉਸ ਨੂੰ ਨਹੀਂ ਪਤਾ ਅਸੀਂ ਕੀ ਕਰ ਰਹੇ ਹਾਂ, ਅਸੀਂ ਕਿਸ ਦਾ ਨਿਮਕ ਹਲਾਲ ਕਰ ਰਹੇ ਹਾਂ। ਸੱਚ ਤਾਂ ਇਹ ਹੈ ਕਿ 'ਗਦਰ' ਅਖਬਾਰ ਸਾੜਨ ਵਾਲਾ ਆਦਮੀ ਅਕਲ ਦਾ ਅੰਨ੍ਹਾ ਹੈ। ਉਹ ਨਹੀਂ ਜਾਣਦਾ, ਕਿਉਂ ਅਠਾਰਵੀਂ ਸਦੀ ਵਿਚ ਹਿੰਦੁਸਤਾਨ ਵਿਚ 35 ਵਾਰ ਕਾਲ ਪਿਆ ਅਤੇ ਕਿਉਂ 1895 ਤੋਂ 1910 ਦੇ ਦਰਮਿਆਨ 80 ਲੱਖ ਹਿੰਦੁਸਤਾਨੀ ਪਲੇਗ ਨਾਲ ਮਰੇ। ਹਿੰਦੁਸਤਾਨ ਦੇ ਗਰੀਬ ਆਦਮੀ (ਜਿਸ ਨੂੰ ਬਹੁ ਗਿਣਤੀ ਭੋਲਾ ਸਮਝਦੀ ਹੈ) ਨੇ ਠੀਕ ਹੀ ਕਿਹਾ ਹੈ, "ਜਿਸ ਤਨ ਲੱਗੇ ਸੋਈ ਜਾਣੇ ਕੌਣ ਜਾਣੇ ਪੀੜ ਪਰਾਈ?"

"ਪਿਆਰੇ ਚਾਚਾ ਜੀ, ਤੁਸੀਂ ਆਪਣੇ ਆਪ ਵਿਚ ਮਸਤ ਹੋ। ਤੁਹਾਨੂੰ ਇਹ ਵੀ ਨਹੀਂ ਪਤਾ ਕਿ ਤੁਸੀਂ ਨਿਮਕ ਹਰਾਮ ਕਰ ਰਹੇ ਹੋ ਕਿ ਨਿਮਕ ਹਲਾਲ? ਤੁਸੀਂ ਮੈਨੂੰ ਬਾਦਸ਼ਾਹ ਦਾ ਨਿਮਕ ਹਲਾਲ ਕਰਨ ਲਈ ਲਿਖਿਆ ਹੈ। ਹੁਣ ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਨਮਕ ਤੁਹਾਡੇ ਬਾਦਸ਼ਾਹ ਦੀ ਮਾਂ ਲਈ ਬਣਾਇਆ ਗਿਆ ਸੀ? ਮੈਨੂੰ ਦੱਸੋ ਕਿ ਕੀ ਅੰਗਰੇਜ਼ ਅਤੇ ਉਹਨਾਂ ਦੇ ਨੌਕਰ ਨਮਕ ਹਲਾਲ ਕਰ ਰਹੇ ਹਨ ਕਿ ਨਮਕ ਹਰਾਮ? ਤੁਹਾਨੂੰ ਤਾਂ ਇਹ ਵੀ ਨਹੀਂ ਪਤਾ ਤੁਸੀਂ ਕਿਸ ਦਾ ਲੂਣ ਖਾ ਰਹੇ ਹੋ? ਕੀ ਇਹ ਲੂਣ ਮਲਕਾ ਵਿਕਟੋਰੀਆ ਲਈ ਪੈਦਾ ਕੀਤਾ ਗਿਆ ਸੀ ਜਾਂ ਹਿੰਦੁਸਤਾਨ ਦੇ ਗਰੀਬ ਹਲਵਾਹਕ ਨੇ ਪੈਦਾ ਕੀਤਾ ਹੈ? ਸ਼ਾਬਾਸ਼! ਤੁਸੀਂ ਆਪਣੇ ਲੂਣ ਦੇ ਕਿੰਨੇ ਵਫ਼ਾਦਾਰ ਹੋ! ਤੁਹਾਨੂੰ ਤਾਂ ਇਹ ਵੀ ਨਹੀਂ ਪਤਾ ਕਿ ਵਿਸ਼ਵਾਸ ਅਤੇ ਇਮਾਨਦਾਰੀ ਕੀ ਹੁੰਦੀ ਹੈ? ਸਾਡਾ ਧਰਮ ਕੀ ਹੈ ਅਤੇ ਅਸੀਂ ਕੌਣ ਹਾਂ? ਖੈਰ, ਜੇ ਤੁਹਾਨੂੰ ਨਹੀਂ ਪਤਾ, ਮੈਂ ਦੱਸਦਾ ਹਾਂ। ਪਿਆਰੇ ਚਾਚਾ ਜੀ! ਤੁਸੀਂ ਸਿੰਘ ਹੋ। ਤੁਹਾਡਾ ਧਰਮ ਗਰੀਬ ਦੀ ਰੱਖਿਆ ਕਰਨਾ ਹੈ। ਆਪਣੀ ਕੌਮ ਲਈ ਸ਼ਹੀਦ ਹੋ ਜਾਣਾ ਤੁਹਾਡਾ ਫਰਜ਼ ਹੈ। ਜੇ ਕਰ ਤੁਸੀਂ ਆਪਣੇ ਲੂਣ ਪ੍ਰਤਿ ਸੱਚੇ ਹੋਣ ਦੇ ਇੱਛਕ ਹੋ ਤਾਂ **ਗੁਰੂ ਰਾਮ ਸਿੰਘ ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਰਗੇ ਸਿੱਖ ਬਣੋ** ਅਤੇ ਸ਼ਹੀਦ ਹੋਵੋ। ਤੁਹਾਡੇ ਧਰਮ ਸਥਾਨ ਢਾਹੇ ਜਾ ਰਹੇ ਹਨ, ਤੁਹਾਡੇ ਸਿੱਖਿਆ ਸਥਾਨ ਤਬਾਹ ਕੀਤੇ ਜਾ ਰਹੇ ਹਨ। ਆਓ! ਇਹਨਾਂ ਲਈ ਆਪਣਾ ਜੀਵਨ ਲਾ ਦਿਓ। ਤੁਹਾਡੇ ਬਾਦਸ਼ਾਹ ਨੇ ਗਰੀਬਾਂ ਤੋਂ ਟੈਕਸ ਉਗਰਾਹ ਕੇ ਤੁਹਾਨੂੰ ਕੁੱਤੇ ਵਾਂਗ ਹੱਡੀ ਪਾਈ ਹੈ ਅਤੇ ਆਪ ਇੰਗਲੈਂਡ ਦੀਆਂ ਤਜੋਰੀਆਂ ਭਰ ਰਿਹਾ ਹੈ। ਇਸ ਨੂੰ ਵਿਚਾਰੋ, ਹੱਡੀ

ਚੂਸਣਾ ਛੱਡੋ ਅਤੇ ਗਰੀਬਾਂ ਦੀ ਸੇਵਾ ਕਰੋ। ਗਰੀਬਾਂ ਦੀ ਸੇਵਾ ਕਰਨ ਵਾਲਾ ਹੀ ਅਸਲ ਮਰਦ ਹੁੰਦਾ ਹੈ।"ਸੂਰਾ ਸੋ ਪਹਿਚਾਨੀਏ ਜੋ ਲਰੈ ਦੀਨ ਕੇ ਹੇਤ। ਪੁਰਜਾ ਪੁਰਜਾ ਕਟ ਮਰੇ ਕਬਹੂੰ ਨਾ ਛਾਡੇ ਖੇਤ।" ਅੰਗਰੇਜ਼ਾਂ ਨੇ ਹਰ ਤਰ੍ਹਾਂ ਸਾਡੇ ਮੁਲਕ ਨੂੰ ਤਬਾਹ ਕੀਤਾ ਹੈ, ਇਸ ਬਾਰੇ ਵਿਚਾਰੋ। ਚੰਦ ਸਿੱਕਿਆਂ ਪਿੱਛੇ ਕੌਮ ਦੀ ਸੰਘੀ ਨਾ ਘੁੱਟੋ। ਤੁਹਾਨੂੰ ਇਹਨਾਂ ਅਖ਼ਬਾਰਾਂ ਨੂੰ ਧਿਆਨ ਨਾਲ ਪੜ੍ਹਨਾ ਅਤੇ ਉਸ ਵਿਚ ਲਿਖੇ ਬਾਰੇ ਵਿਚਾਰਨਾ ਚਾਹੀਦਾ ਹੈ। ਕੋਈ ਵੀ ਬਿਨਾਂ ਮਤਲਬ ਤੋਂ ਅਜਿਹਾ ਪਰਚਾਰ ਨਹੀਂ ਕਰਦਾ, ਯਕੀਨਨ ਇਹਨਾਂ ਪਿੱਛੇ ਕੋਈ ਅਰਥ ਜਾਂ ਮੰਤਵ ਹੈ। ਇਹ ਜਾਨਣਾ ਅਤੇ ਸਮਝਣਾ ਹਰ ਵਿਅਕਤੀ ਦਾ ਫਰਜ਼ ਹੈ ਕਿ ਅਖ਼ਬਾਰ ਕੀ ਕਹਿੰਦਾ ਹੈ? ਜੇ ਤੁਸੀਂ ਸਮਝਦੇ ਹੋ ਕਿ ਅਸੀਂ 'ਗਦਰ' ਵਾਲੇ ਝੂਠ ਲਿਖਦੇ ਹਾਂ ਤਾਂ ਦੁਨੀਆ ਦੀਆਂ ਸੱਭਿਆ ਕੌਮਾਂ ਤੋਂ ਸੁਣੋ। ਮੈਂ ਤੁਹਾਨੂੰ ਅਮਰੀਕਾ ਦੇ ਸੈਕਟਰੀ ਆਫ ਸਟੇਟ ਦੁਆਰਾ ਲਿਖੀ ਇਕ ਕਿਤਾਬ ਭੇਜ ਰਿਹਾ ਹਾਂ। ਇਸ ਨੂੰ ਪੜ੍ਹੋ, ਵਿਚਾਰੋ ਕਿ ਕੀ ਦੇਸ਼ ਸੇਵਾ ਹੈ ਅਤੇ ਕੀ ਦੇਸ਼ ਧਰੋਹ? ਜੇ ਕਰ ਤੁਹਾਡਾ ਬਾਦਸ਼ਾਹ ਸੱਚਮੁੱਚ ਤੁਹਾਡਾ ਗਾਰਡੀਅਨ ਹੁੰਦਾ ਤਾਂ ਇਸ ਪੈਂਫਲਿਟ ਨੂੰ ਹਿੰਦੁਸਤਾਨ ਭੇਜੇ ਜਾਣ ਤੋਂ ਨਾ ਰੋਕਦਾ। ਮੈਂ ਕਿਸੇ ਦੀ ਚੁੱਕ ਵਿਚ ਆ ਕੇ ਇਹ ਕੰਮ ਨਹੀਂ ਸ਼ੁਰੂ ਕੀਤਾ। ਮੈਂ ਅਮਰੀਕਨ ਯੂਨੀਵਰਸਿਟੀਆਂ ਵਿਚੋਂ ਸਿੱਖਿਆ ਹੈ ਕਿ ਸਾਡੇ ਮੁਲਕ ਨੂੰ ਲੁੱਟਿਆ ਜਾ ਰਿਹਾ ਹੈ ਅਤੇ ਇਸ ਨੂੰ ਰੋਕਣਾ ਸਾਡਾ ਫਰਜ਼ ਹੈ। ਨੌਕਰੀ ਖਾਤਰ ਦੇਸ਼ ਨੂੰ ਵੇਚਣਾ ਇਖਲਾਕੀ ਅਤੇ ਧਾਰਮਿਕ ਅਸੂਲਾਂ ਦੇ ਖਿਲਾਫ ਹੈ।

ਅਮਰੀਕਨ ਯੂਨੀਵਰਸਿਟੀਆਂ ਨੇ ਮੈਨੂੰ ਆਜ਼ਾਦੀ ਅਤੇ ਸਿੱਖ ਧਰਮ, ਵਿਸ਼ੇਸ਼ ਕਰ ਕੇ ਗੁਰੂ ਗੋਬਿੰਦ ਸਿੰਘ, ਜਿਨ੍ਹਾਂ ਨੇ ਆਪ ਮਿਸਾਲ ਕਾਇਮ ਕੀਤੀ, ਨੇ ਮੈਨੂੰ ਆਜ਼ਾਦੀ ਲਈ ਆਪਾ ਵਾਰਨਾ ਸਿਖਾਇਆ ਹੈ। ਇਸ ਲਈ ਮੈਂ ਇਸ ਪਵਿੱਤਰ ਕਾਰਜ ਵਿਚੋਂ ਇਕ ਇੰਚ ਵੀ ਪਿੱਛੇ ਨਹੀਂ ਹਟ ਸਕਦਾ।

ਮੈਂ ਮਹਿਸੂਸ ਕਰਦਾ ਹਾਂ ਕਿ ਮੈਂ ਕੌੜੇ ਸ਼ਬਦ ਲਿਖ ਦਿੱਤੇ ਹਨ ਪਰ ਇਹ ਕੌੜੇ ਸ਼ਬਦ ਮੇਰੀ ਕਲਮ ਨੇ ਤਾਂ ਲਿਖੇ ਹਨ ਕਿਉਂ ਜੋ ਤੁਸੀਂ ਗਰੀਬ ਕੁਲੀਆਂ ਦੇ ਚੰਦੇ ਨਾਲ ਅਤੇ 14 ਘੰਟੇ ਖੂਨ ਪਸੀਨਾ ਇਕ ਕਰ ਕੇ ਛਾਪਿਆ ਅਖ਼ਬਾਰ ਸਾੜ ਦਿੱਤਾ ਹੈ।

ਚਾਹੇ ਤੁਹਾਡੀ ਇੱਛਾ ਮੈਨੂੰ ਖਤ ਲਿਖਣਾ ਜਾਰੀ ਰੱਖਣ ਦੀ ਹੋਵੇ ਜਾਂ ਬੰਦ ਕਰਨ ਦੀ, ਮੈਂ ਆਪਣੇ ਧਰਮ ਅਤੇ ਅਸੂਲਾਂ ਉੱਤੇ ਪਹਿਰਾ ਦਿੰਦਾ ਰਹਾਂਗਾ। ਹੋਰ ਲਿਖਣਾ ਬੇਫਾਇਦਾ ਹੈ।

ਤੁਹਾਡਾ ਚਾਕਰ,

ਕਰਤਾਰ ਸਿੰਘ"

ਡਾ. ਬੀਰ ਸਿੰਘ ਨੂੰ ਅਜਿਹੀ ਸ਼ਬਦਾਵਲੀ ਹਜ਼ਮ ਕਰਨੀ ਔਖੀ ਹੋ ਗਈ। ਫਲਸਰੂਪ ਉਸ ਨੇ 8 ਜੁਲਾਈ 1914 ਨੂੰ ਆਪਣੇ ਉੱਚ ਅਧਿਕਾਰੀ (ਕਾਰਜਕਾਰੀ) ਪ੍ਰਿੰਸੀਪਲ ਮੈਡੀਕਲ ਅਫਸਰ, ਜ਼ੋਬਾ ਨੂੰ ਇਹ ਪੱਤਰ ਲਿਖਿਆ:

"ਮੈਂ ਨਿਮਰਤਾ ਸਹਿਤ ਤੁਹਾਨੂੰ ਸਨ ਫ੍ਰਾਂਸਿਸਕੋ ਤੋਂ ਇਕੋ ਦਿਨ ਇਕੋ ਹੱਥ ਲਿਖਤ ਵਿਚ ਮੇਰੇ ਵੱਲ ਲਿਖੇ ਦੋ ਖਤ ਭੇਜਣ ਦੀ ਆਗਿਆ ਮੰਗਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਹ ਦੋ ਖਤ ਅਤੇ ਅਮਰੀਕਾ ਤੋਂ ਮਿਲਣ ਵਾਲੇ ਹੋਰ ਖਤ ਖੋਲ੍ਹ ਕੇ ਪੜ੍ਹੇ ਜਾਣ ਅਤੇ ਜਿਵੇਂ ਠੀਕ ਸਮਝੋ ਨਸ਼ਟ ਕਰ ਦਿੱਤੇ ਜਾਣ।

"ਮੈਂ ਤੁਹਾਡੇ ਧਿਆਨ ਵਿਚ ਇਹ ਵੀ ਲਿਆਉਣਾ ਚਾਹੁੰਦਾ ਹਾਂ ਕਿ ਪਹਿਲਾ ਪੱਤਰ ਮੈਨੂੰ ਕਿਲ੍ਹਾ ਮਲੰਗੋਈ ਦੇ ਪਤੇ ਉੱਤੇ ਮਿਲਿਆ ਸੀ ਦੂਜਾ ਜ਼ੋਬਾ ਦੇ ਪਤੇ ਉੱਤੇ ਅਤੇ ਹੁਣ ਕਿਲ੍ਹਾ ਮੰਗੋਚੇ ਦੇ ਸਿਰਨਾਵੇਂ ਉੱਤੇ। ਇਸ ਤੋਂ ਸਪਸ਼ਟ ਹੈ ਕਿ ਭੇਜਣ ਵਾਲਾ ਕੋਈ ਆਮ ਆਦਮੀ ਨਹੀਂ ਹੈ ਬਲਕਿ ਅਜਿਹਾ ਸ਼ਖਸ ਹੈ ਜੋ ਮੈਨੂੰ ਚੰਗੀ ਤਰ੍ਹਾਂ ਜਾਣਦਾ ਹੈ। ਉਸ ਦਿਨ ਮੈਂ ਜ਼ਬਾਨੀ ਤੌਰ ਉੱਤੇ ਤੁਹਾਨੂੰ ਦੱਸਿਆ ਸੀ ਕਿ ਇਹ ਆਦਮੀ ਅਮਰੀਕਾ ਪੜ੍ਹਾਈ ਲਈ ਗਿਆ ਮੇਰਾ ਭਤੀਜਾ ਹੋਵੇਗਾ। ਉਸ ਦਾ ਨਾਉਂ ਕਰਤਾਰ ਸਿੰਘ ਹੈ। ਜੇ ਮੈਂ ਇਹ ਸਿੱਟਾ ਕੱਢਣ ਵਿਚ ਸਹੀ ਹਾਂ ਕਿ ਪੱਤਰ ਭੇਜਣ ਵਾਲਾ ਕਰਤਾਰ ਸਿੰਘ ਹੀ ਹੋਵੇਗਾ ਤਦ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਖਤ ਨਸ਼ਟ ਨਾ ਕੀਤੇ ਜਾਣ ਸਗੋਂ ਤੁਹਾਡੇ ਦਫਤਰ ਵਿਚ ਸਾਂਭੇ ਜਾਣ। ਸ਼ਾਇਦ ਗੱਲ ਅੱਗੇ ਵਧਣ ਦੀ ਸੂਰਤ ਵਿਚ ਇਹਨਾਂ ਦੀ ਲੋੜ ਪਵੇ।

ਮੈਂ ਬਹੁਤ ਪ੍ਰੇਸ਼ਾਨ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਹ ਜਾਣਕਾਰੀ ਮੈਨੂੰ ਬਿਨਾਂ ਦੇਰੀ ਤੋਂ ਦਿੱਤੀ ਜਾਵੇ ਕਿ ਇਹਨਾਂ ਖਤਾਂ ਵਿਚ ਕੀ ਲਿਖਿਆ ਗਿਆ ਹੈ?

ਮੇਰੀ ਅਗਲੀ ਬੇਨਤੀ ਹੈ ਕਿ ਮੈਨੂੰ ਇੱਥੇ ਆਉਣ ਪਿੱਛੋਂ 2 ਜਾਂ 3 ਖਤ ਅਤੇ ਇਕ ਪੈਕਟ, ਜਿਸ ਵਿਚ ਇਕ ਲਾਲ ਪੈਂਫਲਿਟ ਅਤੇ ਅਖ਼ਬਾਰ ਸੀ, ਮਿਲੇ ਹਨ, ਜਿਹੜੇ ਕਮਾਂਡਿੰਗ ਅਫਸਰ ਨੂੰ ਸੌਂਪ ਦਿੱਤੇ ਗਏ ਸਨ। ਉਸ ਨੇ ਵੀ ਇਹ ਤੁਹਾਨੂੰ ਭੇਜੇ ਹੋਣਗੇ। ਇਸ ਪਿੱਛੋਂ ਤਿੰਨ ਹੋਰ ਪੈਕਟ ਆਏ ਜਿਨ੍ਹਾਂ ਵਿਚ ਸ਼ਾਇਦ ਓਹੀ ਪੈਂਫਲਿਟ ਬੰਨ੍ਹੇ ਹੋਏ ਸਨ, ਜੋ ਕਮਾਂਡਿੰਗ ਅਫਸਰ ਨੇ ਨਸ਼ਟ ਕਰ ਦਿੱਤੇ ਸਨ।"

ਕਾਰਜਕਾਰੀ ਪ੍ਰਿੰਸੀਪਲ ਮੈਡੀਕਲ ਅਫਸਰ, ਜ਼ੋਬਾ ਨੇ ਡਾ. ਬੀਰ ਸਿੰਘ ਨੂੰ ਉੱਤਰ ਵਿਚ ਕੀ ਲਿਖਿਆ ਇਹ ਤਾਂ ਪਤਾ ਨਹੀਂ ਲੱਗੋਂ ਪਰ ਉਸ ਦਾ ਧੰਨਵਾਦ ਕਰਨ ਅਤੇ ਹੋਰ ਸਪੱਸ਼ਟੀਕਰਨ ਦੇਣ ਵਾਸਤੇ ਡਾ. ਬੀਰ ਸਿੰਘ ਨੇ 22 ਜੁਲਾਈ 1914 ਨੂੰ ਕਿਲ੍ਹਾ ਮੈਂਗੋਚੇ ਤੋਂ ਇਹ ਖਤ ਲਿਖਿਆ:

"ਮੈਂ ਤੁਹਾਡੇ ਖਤ ਲਈ ਬਹੁਤ ਹੀ ਨਿਮਰਤਾ ਅਤੇ ਸਤਿਕਾਰ ਸਹਿਤ ਧੰਨਵਾਦ ਕਰਦਾ ਹਾਂ। ਕਿਉਂ ਜੋ ਇਹ ਖਤ ਭੇਜਣ ਵਾਲਾ ਮੇਰਾ ਭਤੀਜਾ ਹੈ, ਇਸ ਲਈ ਮੈਂ ਉਸ ਲੜਕੇ ਬਾਰੇ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਇਹ ਲੜਕਾ ਸਿੱਖ ਨਹੀਂ ਹੈ, ਨਾ ਉਸ ਦਾ ਬਾਪ ਸਿੱਖ ਸੀ। ਮੈਂ ਸਮਝਦਾ ਹਾਂ ਕਿ ਤੁਹਾਨੂੰ ਪਤਾ ਹੀ ਹੈ ਕਿ ਜੱਟ ਸਿੱਖ ਵੀ ਹਨ ਅਤੇ ਹਿੰਦੂ ਵੀ। ਉਸ ਦੇ ਮਾਪੇ ਮਰ ਚੁੱਕੇ ਹਨ। ਹਿੰਦੁਸਤਾਨ ਵਿਚ ਉਸ ਦੀ ਕੇਵਲ ਇਕ ਭੈਣ ਹੈ। ਉਸ ਨੇ ਅਮਰੀਕਾ ਵਿਚ ਪੜ੍ਹਾਈ ਕਰਨ ਲਈ ਮੈਥੋਂ ਪੈਸੇ ਮੰਗੇ ਸਨ ਜੋ ਮੈਂ ਉਸ ਦੀ ਗਭਰੇਟ ਉਮਰ ਅਤੇ ਤਸੱਲੀਬਖਸ਼ ਪੱਧਰ ਦੀ ਸਿੱਖਿਆ ਪ੍ਰਾਪਤ ਨਾ ਹੋਣ ਕਾਰਨ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਮੈਂ ਇਹ ਵੀ ਸੁਣਿਆ ਸੀ ਕਿ ਉਹ ਇਖਲਾਕੀ ਤੌਰ ਉੱਤੇ ਵੀ

**ਬਾਕੀ ਸਫ਼ਾ 22 'ਤੇ............**

**ਡਾ. ਗੁਰਦੇਵ ਸਿੰਘ ਸਿੱਧੂ**
**3154, ਸੈਕਟਰ-71, ਮੋਹਾਲੀ**
**ਸੰਪਰਕ- 94170-49417**

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਿਆਮ ਦੀ ਸੰਗਤ

✍-ਸੰਤ ਇਕਬਾਲ ਸਿੰਘ ਮਨਚੰਦਾ


ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਨੌਜਵਾਨ ਤਬਕੇ ਵਿੱਚ ਕੀਰਤਨ ਦਾ ਪਰਵਾਹ ਜ਼ੋਰਾਂ 'ਤੇ ਵਧਣ ਲੱਗਾ ਤੇ ਜਥੇ ਵਿੱਚ ਪੁਰਾਣੇ ਸਰੀਰਾਂ ਦੇ ਨਾਲ ਨਵੇਂ ਸਰੀਰ ਵੀ ਆ ਰਲੇ ਤੇ ਆਨੰਦ ਦਾ ਪਰਵਾਹ ਚੱਲ ਪਿਆ। ਸੰਨ 1948 ਦੀ ਬਸੰਤ ਦਾ ਮੇਲਾ ਵੀ ਇੱਕ ਭਾਗਾਂ ਭਰਿਆ ਦਿਨ ਰਹੇਗਾ। ਇਸ ਦਿਨ ਵੀ ਕਈ ਸਰੀਰ ਦੇਸ਼ ਤੋਂ ਪਹੁੰਚੇ ਸਨ। ਸਵੇਰੇ ਅਖੰਡ ਪਾਠ ਦੇ ਭੋਗ ਤੋਂ ਬਾਅਦ ਕੀਰਤਨ ਤੇ ਲੰਗਰ ਵੀ ਵਰਤਾਇਆ ਗਿਆ। ਸ਼ਾਮ ਨੂੰ ਧਰਮਸ਼ਾਲਾ ਵਿਖੇ ਕੀਰਤਨ ਦੀ ਆਰਭੰਤਾ ਰਾਤ ਦੇ ਅੱਠ ਵਜੇ ਸੰਤ ਪਰਤਾਪ ਸਿੰਘ ਮਸਤਾਨਾ ਤੇ ਸੰਤ ਕੇਸਰ ਸਿੰਘ ਨੇ ਕੀਤੀ ਤੇ ਇਸਦਾ ਭੋਗ ਰਾਤ ਦੇ ਸਾਢੇ ਗਿਆਰਾਂ ਵਜੇ ਪਿਆ। ਉਪਰੰਤ ਸੰਤ ਕਰਤਾਰ ਸਿੰਘ ਨਰੂਲਾ ਨੇ ਬਾਰ੍ਹਾਂ ਵਜੇ ਤੀਕ ਅੱਜ ਦੇ ਦਿਵਸ ਤੇ ਕੀਰਤਨ ਤੇ ਇਤਿਹਾਸ ਰਾਹੀਂ ਰੋਸ਼ਨੀ ਪਾਈ ਤੇ ਉਸ ਤੋਂ ਬਾਅਦ ਨੌਜਵਾਨ ਜਥੇ ਨੂੰ ਟਾਈਮ ਮਿਲਿਆ ਜੋ ਕਿ ਗਿਆਰਾਂ ਵਜੇ ਲਿਖਿਆ ਹੋਇਆ ਸੀ।

ਜਦ ਸਟੇਜ 'ਤੇ ਆਣ ਕੇ ਇਨ੍ਹਾਂ (ਕਿਰਪਾਲ ਸਿੰਘ ਮਨਚੰਦਾ, ਗੁਰਬਖਸ਼ ਸਿੰਘ 'ਹੰਸ' ਤੇ ਇਕਬਾਲ ਸਿੰਘ ਮਨਚੰਦਾ) ਨੇ ਆਪਣਾ ਗੀਤਾਂ ਭਰਿਆ ਪ੍ਰਸੰਗ ਸ਼ੁਰੂ ਕੀਤਾ ਤਾਂ ਉਸ ਵੇਲੇ ਸੰਤ ਜਿਉਣ ਸਿੰਘ ਜੀ ਚਾਵਲਾ ਨੇ ਕਿਹਾ (ਇਹ ਉਸੇ ਦਿਨ ਸਵੇਰੇ ਦੇਸ਼ ਤੋਂ ਆਏ ਸਨ) "ਹੁਣ ਭੋਗ ਪਾਓ, ਇਹਨਾਂ ਨੂੰ ਫੇਰ ਟਾਈਮ ਦੇ ਦਿਆਂਗੇ।" ਤਾਂ ਸੇਠ ਨਰੈਣ ਸਿੰਘ ਜੀ ਨੇ ਉੱਤਰ ਦਿੱਤਾ ਕਿ ਇਹਨਾਂ ਬਹੁਤ ਚਿਰ ਤੋਂ ਟਾਈਮ ਮੰਗਿਆ ਹੋਇਆ ਹੈ ਤੇ ਥੋੜ੍ਹੇ ਚਿਰ ਬਾਅਦ ਹੀ ਭੋਗ ਪੈ ਜਾਣਾ ਹੈ, ਆਪ ਵੀ ਬੈਠ ਕੇ ਦਰਸ਼ਨ ਦਿਓ ਤੇ ਸਰਵਣ ਕਰੋ।

ਜਦ ਪ੍ਰਸੰਗ ਸ਼ੁਰੂ ਕਰਨ ਤੋਂ ਪਹਿਲਾਂ ਇੱਕ ਗੀਤ ਰਾਹੀਂ ਇਸ ਦੀ ਆਰੰਭਤਾ ਕੀਤੀ ਤਾਂ ਸੰਗਤ ਵਿੱਚ ਇੱਕ ਸਰੂਰ ਜਿਹਾ ਆ ਗਿਆ। ਉਹ ਤੁਕ ਇਸ ਪ੍ਰਕਾਰ ਸੀ: 'ਪ੍ਰੀਤਮ ਪਿਆਰੇ ਨੂੰ, ਚੀਨੀ ਵਾਲੇ ਨੂੰ ਜਾ ਕੇ ਕਹਿਣਾ। ਸਾਡਾ ਹਾਲ ਫਕੀਰਾਂ ਦਾ ਕਹਿਣਾ।' ਇਸ ਤੁਕ ਨੂੰ ਦੁਬਾਰਾ ਪੜ੍ਹਣ ਨਾਲ ਸਾਰੀ ਸੰਗਤ ਪਿੱਛੇ ਪੜ੍ਹਨ ਲੱਗ ਪਈ ਤੇ ਸੰਗਤ ਦੇ ਸਾਥ ਦੇਣ ਨਾਲ ਇਸਦਾ ਰਸ ਬੱਝਾ ਕਿ ਟਾਈਮ ਅੱਧੇ ਘੰਟੇ ਦੀ ਬਜਾਇ ਡੇਢ ਘੰਟਾ ਬਤੀਤ ਹੋਣ 'ਤੇ ਭੋਗ ਪਿਆ। ਉਪਰੰਤ ਸੇਠ ਨਰੈਣ ਸਿੰਘ ਜੀ ਨੇ ਸ਼ਲਾਘਾ ਹਿਤ ਕੁਝ ਸ਼ਬਦ ਕਹੇ। ਸੰਤ ਜਿਉਣ ਸਿੰਘ ਜੀ ਚਾਵਲਾ ਨੇ ਸਾਧ-ਸੰਗਤ ਵਿੱਚ ਖੜ੍ਹੋ ਕੇ ਆਪਣੀ ਭੁੱਲ ਦੀ ਖ਼ਿਮਾ ਮੰਗਦਿਆਂ ਕਿਹਾ,"ਜੋ ਮੈਂ ਸ਼ਬਦ ਭੋਗ ਪਾਉਣ ਲਈ ਕਹੇ ਸਨ, ਉਸ ਲਈ ਸਾਧ-ਸੰਗਤ ਮੈਨੂੰ ਦੰਡ ਲਾਏ ਤੇ ਮਸਤਾਨੀ ਬਿਰਤੀ ਵਿੱਚ ਕਹਿਣ ਲੱਗੇ ਤੇ ਤਨਖ਼ਾਹ ਮੈਂ ਆਪਣੀ ਤੁਹਾਨੂੰ ਖ਼ੁਦ ਦੱਸਦਾ ਹਾਂ, ਜੋ ਮੇਰੇ ਵੱਲੋਂ ਹੁਣੇ ਇੱਕ ਅਖੰਡ ਪਾਠ ਸ੍ਰੀ ਸਤਿਗੁਰੂ ਜੀ ਦਰਸ਼ਨ ਨਮਿਤ ਕਰੋ।" (ਪਰ ਸਾਧ-ਸੰਗਤ ਨੇ ਉਹਨਾਂ ਦੀ ਅਰਜ਼ ਪ੍ਰਵਾਨ ਕਰਕੇ ਦੂਜੇ ਹਫ਼ਤੇ ਉਨ੍ਹਾਂ ਦਾ ਅਖੰਡ ਪਾਠ ਕੀਤਾ ਸੀ) ਤੇ ਉਸ ਦਿਨ ਰਾਤ ਬਤੀਤ ਹੋਣ 'ਤੇ ਅੰਮ੍ਰਿਤ ਵੇਲੇ ਢਾਈ ਵਜੇ ਭੋਗ ਪਾਇਆ ਗਿਆ (ਨੋਟ: ਸੰਤ ਜਿਉਣ ਸਿੰਘ ਦਾ ਬਚਨ ਇੱਥੇ ਇਸ ਕਰਕੇ ਲਿਖਿਆ ਹੈ ਕਿ ਪੁਰਾਣੇ ਬਜ਼ੁਰਗਾਂ ਵਿੱਚ ਸਿੱਖੀ ਦਾ ਕਿੰਨਾ ਕੁ ਪਿਆਰ ਸੀ ਜੋ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਦੇ ਇਸ ਸ਼ਬਦ (ਭੋਗ ਪਾਉਣ) ਦੇ ਕਹਿਣ ਨਾਲ ਸਾਧ-ਸੰਗਤ ਨੇ ਇਸ ਰਸ ਤੋਂ ਵਾਂਝਿਆ ਰਹਿਣਾ ਸੀ ਤੇ ਇਹ ਸਾਰਾ ਭਾਰ ਉਨ੍ਹਾਂ ਉੱਤੇ ਪੈਣਾ ਸੀ ਪਰ ਅੱਜ ਕੱਲ੍ਹ ਦੇ ਸਮੇਂ ਵਿੱਚ ਇਸ ਤਰ੍ਹਾਂ ਦੇ ਸਿੱਖ ਮਿਲਣੇ ਦੁਰਲੱਭ ਹਨ)।

ਸੰਨ 1948 ਫ਼ਰਵਰੀ ਦੇ ਮਹੀਨੇ ਇਹ ਖ਼ਬਰ ਦੇਸ਼ ਤੋਂ ਪਹੁੰਚੀ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਹਜ਼ੂਰੀ ਸੇਵਕਾਂ ਸਹਿਤ ਬੰਕੋਕ ਵਿਖੇ ਬਹੁਤ ਛੇਤੀ ਦਰਸ਼ਨ ਦੇ ਰਹੇ ਹਨ ਤਾਂ ਸਾਧ-ਸੰਗਤ ਵਿੱਚ ਚਾਅ ਚੜ੍ਹ ਗਿਆ। ਉਸ ਵੇਲੇ ਸੇਠ ਨਰੈਣ ਸਿੰਘ 'ਬੀਰ' ਦੇਸ਼ ਚਲੇ ਗਏ ਸਨ ਤੇ ਇੱਥੇ ਸੂਬਾ ਸੇਠ ਦਿਆਲ ਸਿੰਘ ਜੀ ਤੇ ਪਰਿਵਾਰ ਇਹ ਨਹੀਂ ਸੀ ਚਾਹੁੰਦੇ ਕਿ ਕੋਈ ਵੱਖਰਾ ਫੰਡ ਸਾਧ-ਸੰਗਤ ਦੇ ਪਾਸ ਪਿਆ ਹੋਵੇ। ਸੋ ਉਹਨਾਂ ਜ਼ੋਰ ਦੇ ਕੇ ਸ੍ਰੀ ਹਜ਼ੂਰ ਜੀ ਦੇ ਬੰਕੋਕ ਦਰਸ਼ਨ ਦੇਣ ਲਈ ਕੀਤੀ ਉਗਰਾਹੀ ਵਿੱਚ 'ਸਹਾਇਕ ਫੰਡ ਦੀ ਮਾਇਆ ਪੁਆਈ ਜੋ ਵੀਹ ਹਜ਼ਾਰ ਟਿਕਲ ਦੇ ਕਰੀਬ ਸੀ। ਇਸ ਤਰ੍ਹਾਂ ਇਹ ਗ਼ਰੀਬਾਂ ਦੀ ਮੱਦਦ ਲਈ ਬਣਿਆ ਫੰਡ ਚੱਲਦਾ-ਚੱਲਦਾ ਰੁਕ ਗਿਆ।

ਸੇਠ ਨਰੈਣ ਸਿੰਘ ਨੇ ਦੇਸ਼ ਜਾ ਕੇ ਆਪਣੇ ਛੋਟੇ ਭਰਾ ਦੀ ਸ਼ਾਦੀ ਸਤਿਗੁਰੂ ਜੀ ਦੀ ਮਰਿਆਦਾ ਤੋਂ ਬਾਹਰ ਕੀਤੀ ਸੀ। ਸਤਿਗੁਰੂ ਜੀ ਦੇ ਬੰਕੋਕ ਵਿਖੇ ਆਉਣ ਦੀ ਕੋਈ ਤਾਰੀਖ਼ ਨਹੀਂ ਸੀ ਆਈ ਕਿਉਂਕਿ ਉਸ ਵੇਲੇ ਹਵਾਈ ਟਿਕਟ ਮਿਲਣੀ ਬੜੀ ਮੁਸ਼ਕਿਲ ਸੀ। ਸੋ ਅਚਨਚੇਤ 28 ਫ਼ਰਵਰੀ 1948 ਨੂੰ ਸ਼ਾਮ ਦੇ ਚਾਰ ਵਜੇ ਇੱਕ ਤਾਰ ਸੇਠ ਗੁਰਬਖਸ਼ ਸਿੰਘ ਜੀ ਦੀ ਦੁਕਾਨ 'ਤੇ ਆਈ ਜਿਸ ਵਿੱਚ ਇਹ ਸੰਦੇਸ਼ ਆਇਆ ਸੀ,"ਸਤਿਗੁਰੂ ਜੀ ਉਸੇ ਰਾਤੀਂ ਬੰਕੋਕ ਵਿਖੇ ਸੇਵਕਾਂ ਸਹਿਤ ਦਰਸ਼ਨ ਦੇ ਰਹੇ ਹਨ" ਤਾਂ ਸੰਗਤ ਵਿੱਚ ਇੱਕ ਖ਼ੁਸ਼ੀ ਦੀ ਲਹਿਰ ਛਾ ਗਈ।

ਉਸੇ ਵੇਲੇ ਸ਼ਾਮ ਨੂੰ ਸਭ ਸੰਗਤ ਨੂੰ ਧਰਮਸ਼ਾਲਾ ਵਿੱਚ ਸੱਦ ਕੇ ਇਕੱਤਰਤਾ ਕੀਤੀ ਗਈ ਤੇ ਸੇਵਾਵਾਂ ਵੰਡੀਆਂ ਗਈਆਂ ਤੇ ਰਾਤੋ-ਰਾਤ ਧਰਮਸ਼ਾਲਾ ਨੂੰ ਕਲੀ ਅਤੇ ਰੋਗਨ ਕਰਕੇ ਸਜਾਇਆ ਗਿਆ। ਗਰੀਬ-ਨਿਵਾਜ਼ ਜੀ ਦਾ

ਗਰੀਬ-ਨਿਵਾਜ਼ ਜੀ ਦੇ ਡੇਰੇ ਦਾ ਇੰਤਜ਼ਾਮ ਸੇਠ ਐਸ. ਐਸ. ਭਗਵਾਨ ਸਿੰਘ ਦੇ ਬੰਗਲੇ ਫੌਜਾ ਥਾਈ ਵਿਖੇ ਕੀਤਾ ਗਿਆ ਅਤੇ ਸ੍ਰੀ ਸਤਿਗੁਰੂ ਜੀ ਪ੍ਰਤੀ 'ਮਾਣ-ਪੱਤਰ' ਜੀਓ ਆਇਆਂ ਸ਼ਬਦ ਲਿਖਣ ਦੀ ਸੇਵਾ ਇਕਬਾਲ ਸਿੰਘ ਮਨਚੰਦਾ ਨੂੰ ਸੌਂਪੀ ਗਈ। ਇਸ ਦੇ ਲਈ ਇਹ ਪਹਿਲਾ ਅਵਸਰ ਸੀ ਇਸਨੂੰ ਲਿਖਣ ਦਾ ਤੇ ਇਸ ਵਿੱਚ ਰਹਿ ਗਈਆਂ ਤਰੁੱਟੀਆਂ ਸੇਠ ਗੁਰਬਖਸ਼ ਸਿੰਘ ਜੀ ਨੇ ਠੀਕ ਕੀਤੀਆਂ (ਸੇਠ ਨਰੈਣ ਸਿੰਘ 'ਬੀਰ' ਕੁਝ ਦਿਨ ਪਹਿਲਾਂ ਹੀ ਦੇਸ਼ ਚਲੇ ਗਏ ਸਨ)। ਹਵਾਈ ਜਹਾਜ਼ ਲੇਟ ਹੋਣ ਕਰਕੇ 29-2-1948 ਨੂੰ ਐਤਵਾਰ ਵਾਲੇ ਦਿਨ ਦੁਪਹਿਰ ਸਾਢੇ ਗਿਆਰਾਂ ਵਜੇ ਪੁੱਜਾ (ਨੋਟ: ਉਨ੍ਹਾਂ ਦਿਨਾਂ ਵਿੱਚ ਕਲਕੱਤੇ ਤੋਂ ਬੈਂਕੋਕ ਪਹੁੰਚਣ ਲਈ ਹਵਾਈ ਜਹਾਜ਼ 'ਤੇ ਪੰਜ ਤੋਂ ਛੇ ਘੰਟੇ ਦਾ ਸਮਾਂ ਲੱਗਦਾ ਸੀ)। ਸਤਿਗੁਰੂ ਜੀ ਦੇ ਸਵਾਗਤ ਲਈ ਸੰਗਤਾਂ ਦਾ ਹਜੂਮ ਹਵਾਈ ਅੱਡੇ (ਡੌਨ ਮੁਐਂਤ) 'ਤੇ ਪਹੁੰਚਿਆ ਹੋਇਆ ਸੀ ਤੇ ਦੂਰੋਂ ਹੀ ਦਰਸ਼ਨ ਕਰਕੇ ਜੈਕਾਰਿਆਂ ਨਾਲ ਸੰਗਤ ਨੇ ਆਪਣੀ ਖ਼ੁਸ਼ੀ ਨੂੰ ਪ੍ਰਗਟ ਕੀਤਾ। ਸੰਗਤਾਂ ਵਿੱਚੋਂ ਕਈਆਂ ਦੇ ਨੇਤਰ ਹੰਝੂਆਂ ਨਾਲ ਸੇਜਲ ਸਨ ਕਿਉਂਕਿ ਫਿਰ ਜੀਵਨ ਵਿੱਚ ਚੌਦਾਂ ਸਾਲ ਬਾਅਦ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਉਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਨਾਲ ਭਾਈ ਵਜੀਰ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਆਏ ਸਨ ਅਤੇ ਬਾਕੀ ਦੇ ਸਰੀਰ ਉਸ ਵੇਲੇ ਬਾਬਾ ਜੀ ਦੇ ਰੂਪ ਵਿੱਚ (ਸਤਿਗੁਰੂ) ਜਗਜੀਤ ਸਿੰਘ, ਸੰਤ ਨਿਧਾਨ ਸਿੰਘ 'ਆਲਿਮ' ਤੇ ਰਾਗੀ ਜਥਾ ਸੰਤ ਦਰਸ਼ਨ ਸਿੰਘ, ਸੰਤ ਖ਼ਜ਼ਾਨ ਸਿੰਘ 2 ਮਾਰਚ 1948 ਨੂੰ ਅੰਮ੍ਰਿਤ ਵੇਲੇ ਛੇ ਵਜੇ ਤੋਂ ਬਾਅਦ ਪਹੁੰਚੇ ਸਨ ਤੇ ਸਿੱਧਾ ਧਰਮਸ਼ਾਲਾ ਆ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ।

ਇਸ ਸਮੇਂ ਬੈਂਕੋਕ ਦੀ ਸਾਧ-ਸੰਗਤ ਨੂੰ ਇਹ ਪਹਿਲਾ ਅਵਸਰ ਜੀਵਨ ਵਿਚ ਮਿਲਿਆ ਕਿ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਾਮ ਨੂੰ ਕੀਰਤਨ ਕੀਤਾ (ਨੋਟ : ਉਸ ਵੇਲੇ ਸੰਗਤ ਵਿਚ ਕੀਰਤਨ ਕਰਨ ਵਾਲਿਆਂ ਨੂੰ ਬਾਣੀ ਕੰਠ ਨਾ ਹੋਣ ਕਰਕੇ ਬੱਤੀਆਂ ਜਗਾ ਕੇ ਪੋਥੀ ਤੋਂ ਵੇਖ ਕੇ ਕੀਰਤਨ ਕਰਨ ਦਾ ਅਵਸਰ ਮਿਲਿਆ)। ਜਦ ਰਾਗੀ ਜਥਾ ਧਰਮਸ਼ਾਲਾ ਪਹੁੰਚਿਆਂ ਤਾਂ ਉਨ੍ਹਾਂ ਆਉਂਦਿਆਂ ਹੀ ਇੱਕ ਰੀਤ ਗਾਇਨ ਕੀਤੀ 'ਤਿਨ ਕਉ ਕਿਰਪਾ ਭਈ ਹੈ ਅਪਾਰ'। ਸਤਿਗੁਰੂ ਜੀ ਦੀ ਹਾਜ਼ਰੀ ਵਿੱਚ ਦੋ ਵਾਰੀ ਦੀਵਾਨ ਲੱਗਦਾ ਤੇ ਬੈਂਕੋਕ ਵਿੱਚ ਪਹਿਲੀ ਵਾਰੀ ਇਸ ਦੌਰੇ ਸਮੇਂ ਇੱਕ ਘੰਟਾ ਨਿੱਤਨੇਮ ਸਤਿਗੁਰੂ ਜੀ ਦੇ ਹੁਕਮ ਨਾਲ ਆਰੰਭ ਹੋਇਆ। ਸਤਿਗੁਰੂ ਜੀ ਦਾ ਦਰਸ਼ਨ ਕਰਨ ਲਈ ਸੰਗਤ ਡੇਰੇ ਵੀ ਪਹੁੰਚਦੀ ਤੇ ਬਚਨ ਬਿਲਾਸ ਕਰਨ ਤੇ ਸੁਣਨ ਦਾ ਸੁਭਾਗ ਪ੍ਰਾਪਤ ਹੁੰਦਾ। ਇਸ ਪ੍ਰਕਾਰ ਮੈਨੂੰ ਵੀ ਇੱਕ ਦਿਨ ਸ੍ਰੀ ਹਜ਼ੂਰ ਜੀ ਦੇ ਚਰਨ ਪਰਸਨ ਦਾ ਸਮਾਂ ਮਿਲਿਆ ਤੇ ਉਸ ਵੇਲੇ ਮੇਰੇ ਨਾਲ ਸੰਤ ਦਿਆਲ ਸਿੰਘ ਮਨਚੰਦਾ ਜੀ ਸਨ ਜਿਨ੍ਹਾਂ ਸਤਿਗੁਰੂ ਜੀ ਦੇ ਮੇਰੀ ਬਾਬਤ ਪੁੱਛਣ 'ਤੇ ਦੱਸਿਆ ਕਿ ਇਹ ਮੇਰੇ ਚਾਚਾ ਜੀ ਦਾ ਲੜਕਾ ਰਿਸ਼ਤੇ ਵਿੱਚ ਭਰਾ ਹੈ ਤੇ ਇਸ ਤੋਂ ਵੱਡਾ ਕਿਰਪਾਲ ਸਿੰਘ ਹੈ ਜੋ ਸਾਧ-ਸੰਗਤ ਵਿੱਚ ਕੀਰਤਨ ਕਰਦਾ ਹੈ ਤਾਂ ਗਰੀਬ-ਨਿਵਾਜ਼ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ ਕਿ 'ਫਿਰ ਤੁਸੀਂ ਰਾਗੀਆਂ ਦਾ ਟੱਬਰ ਹੋ' ਭਾਵ ਇਹ ਦੋਵੇਂ ਵਾਜਾ ਵਜਾਉਂਦੇ ਹਨ ਤੇ ਤੁਸੀਂ ਤੇ ਫ਼ਰੀਦ ਜੀ ਢੋਲਕ ਵਜਾਉਂਦੇ ਹੋ। ਸੋ ਉਹਨਾਂ ਦਾ ਇਹ ਬਚਨ ਸੁਭਾਵਿਕ ਹੀ ਹੋਇਆ ਸੀ।

ਸ਼ਾਮ ਦੇ ਦੀਵਾਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਆਪਣੇ ਪਵਿੱਤਰ ਮੁਖਾਰ-ਬਿੰਦ ਰਾਹੀਂ ਸਾਧ-ਸੰਗਤ ਨੂੰ ਸ਼ੁੱਭ ਉਪਦੇਸ਼ ਦਿੰਦੇ ਪਰ ਉਸ ਵੇਲੇ ਰੀਕਾਰਡਿੰਗ ਮਸ਼ੀਨ ਨਾ ਹੋਣ ਕਰਕੇ ਇਨ੍ਹਾਂ ਨੂੰ ਰਿਕਾਰਡ ਨਹੀਂ ਸੀ ਕੀਤਾ ਗਿਆ। ਇਨ੍ਹਾਂ ਦਿਨਾਂ ਵਿੱਚ ਸ਼ਾਮ ਦਾ ਦੀਵਾਨ ਧਰਮਸ਼ਾਲਾ ਛੋਟੀ ਜਗ੍ਹਾ ਹੋਣ ਕਰਕੇ ਧਰਮਸ਼ਾਲਾ ਦੇ ਨੇੜੇ ਹੀ ਇੱਕ ਯੂਰਪੀ ਕੰਪਨੀ ਦੇ ਪਿਛਲੇ ਪਾਸੇ ਜਗ੍ਹਾ ਖ਼ਾਲੀ ਹੋਣ ਕਰਕੇ ਲਈ ਗਈ, ਕਿਉਂਕਿ ਉਹ ਜਗ੍ਹਾ ਸ਼ਾਮ ਨੂੰ ਵਰਤਣ ਵਿੱਚ ਨਹੀਂ ਸੀ ਆਉਂਦੀ। ਇਸ ਕੰਪਨੀ ਦਾ ਨਾਮ ਘ੍ਰੀਂ ਸੀ ਤੇ ਇਸ ਸਮੇਂ ਹੋਰ ਵੀ ਪੰਜਾਬੀ ਵੀਰ (ਹਿੰਦੂ ਅਤੇ ਸਿੱਖ) ਕਾਫੀ ਗਿਣਤੀ ਵਿੱਚ ਆ ਕੇ ਦਰਸ਼ਨ ਕਰਦੇ। ਬਹੁਤ ਸਾਰੇ ਸਿੱਖ ਜੋ ਜੰਗ ਦੌਰਾਨ ਰਹਿਤ ਮਰਿਆਦਾ ਤੋਂ ਲਾਂਭੇ ਹੋ ਗਏ ਸਨ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਦੀਵਾਨ ਵਿੱਚ ਖੜ੍ਹੇ ਹੋ ਕੇ ਭੁੱਲਾਂ ਬਖ਼ਸ਼ਾਈਆਂ ਤੇ ਗਰੀਬ-ਨਿਵਾਜ਼ ਜੀ ਨੇ ਸਭ ਨੂੰ ਬਖਸ਼ਿਆ ਤੇ ਦੰਡ ਵਜੋਂ ਭਜਨ ਦੀਆਂ ਮਾਲਾ ਕਰਨ ਦਾ ਹੁਕਮ ਕੀਤਾ।

ਇਸ ਦਿਨ ਸ਼ਾਮ ਦੇ ਦੀਵਾਨ ਵਿੱਚ ਨਿੱਤਨੇਮ ਸਮੇਂ ਬੂੰਦਾਂ-ਬਾਂਦੀ ਸ਼ੁਰੂ ਹੋ ਗਈ ਤੇ ਇਹ ਜਗ੍ਹਾ ਖੁੱਲ੍ਹੀ ਸੀ ਤਾਂ ਇੱਕ ਚਾਦਰ ਗਰੀਬ-ਨਿਵਾਜ਼ ਜੀ ਦੇ ਆਸਣ ਦੇ ਉਤਲੇ ਪਾਸੇ ਚਾਰ ਸਿੱਖ ਕੰਨੀਆਂ ਫੜ ਕੇ ਖੜ੍ਹੇ ਹੋਏ ਤਾਂ ਸਤਿਗੁਰੂ ਜੀ ਨੇ ਇਸਨੂੰ ਇਸ਼ਾਰਾ ਕਰਕੇ ਮਨ੍ਹਾ ਕਰ ਦਿੱਤਾ ਤੇ ਕੁਝ ਮਿੰਟਾਂ ਬਾਅਦ ਹੀ ਬੂੰਦਾਂ-ਬਾਂਦੀ ਬੰਦ ਹੋ ਗਈ, ਜਦ ਕਿ ਉਸ ਵੇਲੇ ਸਾਧ-ਸੰਗਤ ਦੇ ਹੇਠ ਵਿਛੀਆਂ ਚਾਦਰਾਂ ਭਿੱਜੀਆਂ ਹੋਈਆਂ ਸਨ, ਉਹ ਅਸਥਾਨ ਜਿੱਥੇ ਸਤਿਗੁਰੂ ਜੀ ਦਾ ਆਸਣ ਸੀ, ਉਹ ਸੁੱਕਾ ਸੀ। ਇਹ ਮੈਂ ਆਪ ਸ੍ਰੀ ਸਤਿਗੁਰੂ ਜੀ ਦੇ ਪਿੱਛੇ ਬੈਠਕੇ ਤੱਕਿਆ ਲਿਖਿਆ ਹੈ। ਇਨ੍ਹਾਂ ਦਿਨਾਂ ਵਿੱਚ ਇੱਕ ਦਿਨ ਸਮਾਂ ਕੱਢ ਕੇ ਸਤਿਗੁਰੂ ਜੀ ਹਵਾਈ ਜਹਾਜ਼ ਰਾਹੀਂ ਚੰਗਮਈ ਦੀ ਸੰਗਤ ਨੂੰ ਦਰਸ਼ਨ ਦੇਣ ਲਈ ਗਏ ਅਤੇ ਵਾਪਿਸ ਦੂਜੇ ਦਿਨ ਆਏ ਸੀ। ਪਿੱਛੇ ਰਾਗੀ ਸਿੰਘਾਂ ਨੇ ਬੈਂਕੋਕ ਦੀ ਸੰਗਤ ਨੂੰ ਕੀਰਤਨ ਰਾਹੀਂ ਨਿਹਾਲ ਕੀਤਾ (ਨੋਟ : ਸ੍ਰੀ ਸਤਿਗੁਰੂ ਜੀ ਜਦ ਚੰਗਮਈ ਗਏ ਤਾਂ ਰਸਤੇ ਵਿੱਚ ਕੁਝ ਮਿੰਟ ਲਈ ਹਵਾਈ ਜਹਾਜ਼ ਲੰਪਾਙ ਸ਼ਹਿਰ ਵਿਖੇ ਠਹਿਰਦਾ ਸੀ ਤੇ ਇਹ ਲਿਖਿਆ ਬਚਨ ਬੀਬੀ ਗੁਰਚਰਨ ਕੌਰ ਸੁਪਤਨੀ ਸ. ਜਗਤ ਸਿੰਘ ਚਾਵਲਾ ਨੇ ਮੈਨੂੰ ਸੁਣਾ ਕੇ ਕਿਹਾ ਕਿ ਆਪਣੇ ਪਾਸ ਇਹ ਨੋਟ ਕਰ ਲੈਣਾ ਜੋ ਇਸ ਪ੍ਰਕਾਰ ਹੈ:- ਲੰਪਾਙ ਵਿਖੇ ਉਸ ਵੇਲੇ ਸੱਤ-ਅੱਠ ਸਰੀਰ ਹੀ ਨਾਮਧਾਰੀ ਵੱਸਦੇ ਸਨ ਤੇ ਸਭ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਬੈਂਕੋਕ ਚਲੇ ਗਏ ਸਨ ਤੇ ਪਿੱਛੇ ਬੀਬੀਆਂ ਤੇ ਛੋਟੇ ਬੱਚੇ ਹੀ ਸਨ। ਇਨ੍ਹਾਂ ਦੇ ਮਨ ਵਿੱਚ ਆਇਆ ਕਿ ਅਸੀਂ ਵੀ ਦਰਸ਼ਨ ਤੋਂ ਵਾਂਝਿਆਂ ਨਾ ਰਹਿ ਜਾਈਏ ਤੇ ਸਭ ਲੰਪਾਙ ਦੇ ਹਵਾਈ ਅੱਡੇ 'ਤੇ ਪਹੁੰਚੇ।

ਜਦ ਹਵਾਈ ਜਹਾਜ਼ ਉੱਤਰਿਆ ਤਾਂ ਸਭਨੇ ਗਰੀਬ-ਨਿਵਾਜ਼ ਜੀ ਦੇ ਚਰਨਾਂ 'ਤੇ ਨਮਸਕਾਰ ਕੀਤੀ। ਸ੍ਰੀ ਸਤਿਗੁਰੂ ਜੀ ਹਵਾਈ ਅੱਡੇ 'ਤੇ ਇੱਕ ਪਾਸੇ ਖੜ੍ਹੇ ਹੋ ਕੇ ਹਵਾਈ ਜਹਾਜ਼ ਦੇ ਚੱਲਣ ਦਾ ਇੰਤਜ਼ਾਰ ਕਰ ਰਹੇ ਸਨ ਤਾਂ ਉਸ ਵੇਲੇ

ਹਵਾਈ ਕਰਮਚਾਰੀਆਂ ਨੇ ਦੱਸਿਆ ਕਿ ਮਸ਼ੀਨ ਵਿੱਚ ਕੁੱਝ ਨੁਕਸ ਹੈ, ਸ਼ਾਇਦ ਕੁੱਝ ਸਮਾਂ ਜ਼ਿਆਦਾ ਲੱਗ ਜਾਵੇ ਤਾਂ ਗਰੀਬ-ਨਿਵਾਜ਼ ਜੀ ਨੇ ਪੁੱਛਿਆ,"ਇੱਥੇ ਕੋਈ ਸਿੱਖ ਵੀਰ ਹੈ?" ਤਾਂ ਗਰੀਬ-ਨਿਵਾਜ਼ ਜੀ ਸੇਵਕਾਂ ਸਹਿਤ ਸ. ਜਗਤ ਸਿੰਘ ਦੇ ਗ੍ਰਹਿ ਪਹੁੰਚੇ ਤਾਂ ਇਹ ਬੀਬੀ ਨੇ ਫਲ ਲਿਆਕੇ ਭੇਟ ਕੀਤੇ ਤਾਂ ਹੁਕਮ ਕੀਤਾ : "ਬੀਬੀ, ਫਲ ਧੋ ਕੇ ਲਿਆ ਤਾਂ ਇਸ ਬੀਬੀ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ ਲੱਗਾ ਕਿ ਕਿਵੇਂ ਕਰਨਾ ਹੈ ਕਿਉਂਕਿ ਇਸ ਦੀ ਮਾਂ ਸਿਆਮਨ ਸੀ ਤੇ ਇਹ ਸ. ਅਮਰ ਸਿੰਘ ਗੁਲਾਟੀ ਚੰਗਮਈ ਵਾਲੇ ਦੀ ਲੜਕੀ ਸੀ ਜੋ ਸੇਵਕਾਂ ਦੇ ਦੱਸਣ 'ਤੇ ਇੱਕ ਬਰਤਨ ਸੁ ਮਾਂਜ ਕਰ ਕੇ ਲਿਆਈ ਤੇ ਉਸ ਵਿਚ ਗਰੀਬ-ਨਿਵਾਜ਼ ਜੀ ਨੇ ਦੁੱਧ ਛਕਿਆ ਤੇ ਉਸਦੀ ਸੇਵਾ ਕਬੂਲ ਕੀਤੀ ਤੇ ਉਸ ਬੀਬੀ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ ਕਿ ਦਰਸ਼ਨ ਦੇ ਕੇ ਉਸਦੇ ਮਨ ਦੀ ਆਸ ਨੂੰ ਪੂਰਾ ਕਰ ਦਿੱਤਾ ਹੈ)।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਉਸ ਦੌਰੇ ਸਮੇਂ ਇਕੱਠੇ ਸੱਠ ਜੋੜਿਆਂ ਦੇ ਆਨੰਦ-ਕਾਰਜ ਫੰਯਾ ਥਾਈ ਬੰਗਲੇ ਵਿਖੇ 9 ਮਾਰਚ 1948 ਨੂੰ ਮੰਗਲਵਾਰ ਵਾਲੇ ਦਿਨ ਹੋਏ ਤੇ ਇਸ ਸਮੇਂ ਬਹੁਤ ਸੰਗਤ ਨੇ ਇਸ ਦ੍ਰਿਸ਼ ਨੂੰ ਤੱਕਿਆ। ਇੰਨੇ ਇਕੱਠੇ ਆਨੰਦ ਕਾਰਜ ਬੈਂਕੋਕ ਵਿੱਚ ਪਹਿਲੀ ਵਾਰੀ ਹੋਏ ਸਨ ਤੇ ਸ੍ਰੀ ਸਤਿਗੁਰੂ ਜੀ ਉਸੇ ਦਿਨ ਸ਼ਾਮ ਸਮੇਂ ਹਵਾਈ ਜਹਾਜ਼ ਰਾਹੀਂ ਬੈਂਕੋਕ ਤੋਂ ਕਲਕੱਤੇ ਲਈ ਰਵਾਨਾ ਹੋਏ। ਰੋਜ਼ਾਨਾ ਦੀਵਾਨ ਵਿੱਚ ਨਾਮਧਾਰੀ ਸੰਗਤ ਤੋਂ ਬਿਨਾਂ ਜੋ ਹੋਰ ਸਰੀਰ ਆ ਕੇ ਦਰਸ਼ਨ ਕਰਦੇ, ਯਾਦ ਵਜੋਂ ਕੁਝ ਕੁ ਨਾਮ ਲਿਖ ਰਿਹਾ ਹਾਂ:- 1) ਪੰਡਿਤ ਰਘੂਨਾਥ ਜੀ 2) ਬਾਬੂ ਮੰਗਲ ਦਾਸ ਜੀ 3) ਲਾਲਾ ਜਗਤ ਰਾਮ ਜੀ 4) ਸੇਵਕ ਰਾਮ ਸਿੰਧੀ 5) ਖ਼ਜ਼ਾਨ ਚੰਦ ਜੀ 6) ਗਿਆਨ ਸਿੰਘ 7) ਨੰਦ ਸਿੰਘ ਨਰੂਲਾ 8) ਗੁਰਮੁਖ ਸਿੰਘ ਨਰੂਲਾ 9) ਇਕਬਾਲ ਸਿੰਘ ਨਰੂਲਾ 10) ਇੰਦਰ ਸਿੰਘ ਨਰੂਲਾ 11) ਲਾਭ ਸਿੰਘ ਨਰੂਲਾ 12) ਲਾਭ ਸਿੰਘ ਮਦਾਨ 13) ਗੁਰਬਖਸ਼ ਸਿੰਘ ਬੁੱਧੀਰਾਜਾ 14) ਮਾਸਟਰ ਭਗਵਾਨ ਸਿੰਘ 15) ਕਿਰਪਾਲ ਸਿੰਘ ਨਰੂਲਾ 16) ਮਥਰਾ ਸਿੰਘ ਨਰੂਲਾ 17) ਲਾਭ ਸਿੰਘ ਗੁਲਾਟੀ 18) ਉੱਤਮ ਸਿੰਘ ਸਚਦੇਵ ਤੇ ਇਸ ਪ੍ਰਕਾਰ 19) ਬਲਵੰਤ ਸਿੰਘ ਦੂਆ ਤੇ ਹੋਰ ਵੀ ਬਹੁਤ ਸਰੀਰ ਸਨ। ਸ੍ਰੀ ਸਤਿਗੁਰੂ ਜੀ ਦੇ ਪਾਸ ਬੈਠ ਕੇ ਭੇਟਾ ਆਏ ਪ੍ਰਸ਼ਾਦ ਨੂੰ ਵਰਤਾਉਣ ਦੀ ਸੇਵਾ ਰੋਜ਼ ਸੰਤ ਈਸ਼ਰ ਸਿੰਘ ਮਨਚੰਦਾ ਜੀ ਕਰਦੇ ਰਹੇ।

ਸੋ ਸਤਿਗੁਰੂ ਜੀ ਦਾ ਇਹ ਦੌਰਾ ਭਲੀ ਪ੍ਰਕਾਰ ਸਫ਼ਲ ਰਿਹਾ। ਇਸ ਤਰ੍ਹਾਂ ਬੈਂਕੋਕ ਦੀ ਸੰਗਤ ਚਿਰਾਂ ਬਾਅਦ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਤ੍ਰਿਪਤ ਹੋਈ ਤੇ ਗਰੀਬ-ਨਿਵਾਜ਼ ਜੀ ਦੇ ਵਾਪਸ ਦੇਸ਼ ਜਾਣ ਤੋਂ ਬਾਅਦ ਕੀਰਤਨ ਦਾ ਪਰਵਾਹ ਉਸੇ ਤਰ੍ਹਾਂ ਚੱਲਦਾ ਰਿਹਾ। ਹਫ਼ਤੇ ਵਿੱਚ ਦੋ ਵਾਰੀ ਦੀਵਾਨ ਲੱਗਦੇ, ਇੱਕ ਦੀਵਾਨ ਵੀਰਵਾਰ ਵਾਲੇ ਦਿਨ ਅਤੇ ਦੂਜਾ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਐਤਵਾਰ ਵਾਲੇ ਦਿਨ ਹੁੰਦਾ ਤੇ ਗੁਰਪੁਰਬ ਵੀ ਉਸੇ ਤਰ੍ਹਾਂ ਮਨਾਏ ਜਾਂਦੇ। ਥੋੜ੍ਹੇ ਦਿਨਾਂ ਬਾਅਦ ਹੋਲੇ ਮਹੱਲੇ ਦਾ ਦਿਨ ਸੀ ਤੇ ਸਾਧ-ਸੰਗਤ ਨੇ ਅਖੰਡ ਪਾਠ ਰੱਖਿਆ।

ਦੂਜੇ ਦਿਨ ਭੋਗ ਤੋਂ ਬਾਅਦ ਕੀਰਤਨ ਹੋਇਆ ਤੇ ਰਾਤ ਨੂੰ ਵੀ ਫਿਰ ਕੀਰਤਨ ਦਾ ਪ੍ਰੋਗਰਾਮ ਰੱਖਿਆ ਗਿਆ ਤੇ ਸੰਗੀਤ ਦਾ ਪ੍ਰੋਗਰਾਮ ਵੀ ਸੀ। ਇੱਕ ਘੰਟਾ ਨਿੱਤਨੇਮ ਤੋਂ ਬਾਅਦ ਸੰਤ ਪਰਤਾਪ ਸਿੰਘ ਤੇ ਸੰਤ ਕੇਸਰ ਸਿੰਘ ਜੀ ਦੀ ਅਗਵਾਈ ਹੇਠ ਸਾਧ-ਸੰਗਤ ਨੇ ਰਸਮੀ ਕੀਰਤਨ ਕੀਤੇ ਤੇ ਉਸ ਤੋਂ ਬਾਅਦ ਸੰਗੀਤ ਦੇ ਪ੍ਰੋਗਰਾਮ ਵਿੱਚ, ਜੋ ਵਿਸ਼ੇਸ਼ ਵਰਣਨਯੋਗ ਵਾਰਤਾ ਹੈ, ਜੋ ਉਸ ਸਮੇਂ ਸੰਤ ਪਰਤਾਪ ਸਿੰਘ ਮਸਤਾਨਾ ਦੇ ਸਪੁੱਤਰ ਸ. ਕਪੂਰ ਸਿੰਘ ਨੇ ਇੱਕ ਗੀਤ ਪੜ੍ਹੀ, ਉਹ ਇਸ ਪ੍ਰਕਾਰ ਸੀ:- 'ਮੇਰਾ ਸ਼ਾਮ ਸੁੰਦਰ ਨਹੀਂ ਆਇਆ ਰੇ, ਕੈਸੇ ਮੈਂ ਖੇਲੂੰ ਹੋਲੀ'। ਇਸ ਗੀਤ ਨੇ ਕਈਆਂ ਨੂੰ ਮਸਤਾਨਿਆਂ ਕਰ ਦਿੱਤਾ। ਉਸ ਵੇਲੇ ਜੋ ਹਿੰਦੂ ਵੀਰ ਵੀ ਦੀਵਾਨ ਵਿੱਚ ਦਰਸ਼ਨ ਦੇ ਰਹੇ ਸਨ, ਉਹ ਵੀ ਸੇਜਲ ਨੇਤਰਾਂ ਨਾਲ ਸੰਗਤ ਨਾਲ ਮਿਲਕੇ ਇਹ ਗੀਤ ਪੜ੍ਹ ਰਹੇ ਸਨ। ਇਸ ਅਨੰਦ ਦਾ ਵਰਣਨ ਇਸ ਕਲਮ ਰਾਹੀਂ ਬਿਆਨ ਕਰਨਾ ਅਤਿ-ਕਠਿਨ ਹੈ। ਇਸਦਾ ਅਸਰ ਮਨ 'ਤੇ ਐਸਾ ਹੋਇਆ ਕਿ ਕਈ ਦਿਨ ਬਾਅਦ ਵੀ ਬਜ਼ਾਰ ਵਿੱਚ ਤੁਰਦਿਆਂ ਯਾਦ ਅਉਣ ਤੇ ਮੁੱਖ ਤੋਂ ਪੜ੍ਹੀ ਜਾਂਦੀ ਰਹੀ। ਇਸ ਤੋਂ ਬਾਅਦ ਰੋਜ਼ਾਨਾ ਆਸਾ ਦੀ ਵਾਰ ਦਾ ਕੀਰਤਨ ਸੇਠ ਤਰਲੋਕ ਸਿੰਘ ਜੀ ਦੇ ਗ੍ਰਹਿ ਵਿਖੇ ਸ਼ੁਰੂ ਹੋ ਗਿਆ ਜੋ ਸ. ਜਗਜੀਤ ਸਿੰਘ ਤੇ ਤੀਰਥ ਸਿੰਘ ਬੁੱਧੀਰਾਜਾ ਮਿਲਕੇ ਕਰਦੇ। ਇਸਦੀ ਮੰਗ ਸੀ ਕਿ ਇੱਕ ਸਾਲ ਇਹ ਕੀਰਤਨ ਰੋਜ਼ਾਨਾ ਮੇਰੇ ਗ੍ਰਹਿ ਵਿਖੇ ਲੱਗੇ ਕਿਉਂਕਿ ਇਸਦੇ ਘਰ ਬਹੁਤ ਸਾਲ ਸ਼ਾਦੀ ਹੋਣ ਤੋਂ ਬਾਅਦ ਵੀ ਕੋਈ ਸੰਤਾਨ ਨਹੀਂ ਸੀ ਹੋਈ ਤੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਇਸਨੇ ਆਪਣੇ ਘਰ ਖੂਹੀ ਵੀ ਲਗਵਾਈ ਸੀ ਕਿ ਕਿਸੇ ਤਰ੍ਹਾਂ ਉਸਦੀ ਇਹ ਆਸ ਪੂਰੀ ਹੋਵੇ।

ਆਸਾ ਦੀ ਵਾਰ ਦਾ ਕੀਰਤਨ ਕੇਵਲ ਐਤਵਾਰ ਵਾਲੇ ਦਿਨ ਜਾਂ ਕਿਸੇ ਖ਼ਾਸ ਕਾਰਨ ਕਰਕੇ ਧਰਮਸ਼ਾਲਾ ਵਿਖੇ ਲੱਗਦਾ ਸੀ ਪਰ ਰਾਤ ਦੇ ਦੀਵਾਨਾਂ ਦਾ ਪਰਵਾਹ ਅੱਗੇ ਨਾਲੋਂ ਵੀ ਜ਼ਿਆਦਾ ਆਨੰਦਮਈ ਸੀ। ਰਾਤ ਦੇ ਬਾਰ੍ਹਾਂ ਤਾਂ ਆਮ ਵੱਜ ਜਾਂਦੇ ਪਰ ਕਿਸੇ ਵੇਲੇ ਹੋਰ ਵੀ ਸਮਾਂ ਬਹੁਤ ਲੱਗ ਜਾਂਦਾ ਸੀ। ਇਸੇ ਸਾਲ ਜੀ. ਐਸ. ਫੂਲਾ ਸਿੰਘ ਦੀ ਫ਼ਰਮ ਵੱਲੋਂ ਇੱਕ ਤਾਰ ਭੇਜੀ ਗਈ ਜਿਸ ਵਿੱਚ ਉਨ੍ਹਾਂ ਦੇ ਪਰਿਵਾਰ ਵੱਲੋਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਇਹ ਅਰਜ਼ ਕੀਤੀ ਗਈ ਸੀ ਕਿ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰਕੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ। ਸੋ ਉਨ੍ਹਾਂ ਦੀ ਬੇਨਤੀ ਪ੍ਰਵਾਨ ਹੋਈ ਤੇ ਗਰੀਬ-ਨਿਵਾਜ਼ ਜੀ ਨੇ ਆਪਣੇ ਹਜ਼ੂਰੀ ਸੇਵਕਾਂ ਸਹਿਤ ਬੈਂਕੋਕ ਵਿਖੇ 22 ਨਵੰਬਰ 1948 ਨੂੰ ਦਰਸ਼ਨ ਦਿੱਤੇ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਆਮ ਦਾ ਤੀਸਰਾ ਦੌਰਾ ਹੈ। ਆਪ ਜੀ ਦੇ ਨਾਲ ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਮਹਾਰਾਜ (ਬਾਬਾ) ਬੀਰ ਸਿੰਘ, ਸੰਤ ਦਰਸ਼ਨ ਸਿੰਘ, ਸੰਤ ਖ਼ਜ਼ਾਨ ਸਿਘ ਜੀ ਸਨ। ਆਪ ਜੀ ਦੇ ਆਉ-ਭਗਤ ਲਈ ਹਵਾਈ ਅੱਡੇ 'ਤੇ ਭਾਰਤੀ ਰਾਜਦੂਤ ਦਾ ਕੌਂਸਲ, ਉਸ ਵੇਲੇ ਦੇ ਉੱਘੇ ਹਿੰਦੂ ਵਪਾਰੀ, ਹਿੰਦੂ-ਸਿੱਖ ਵੀਰਾਂ ਤੋਂ ਬਿਨਾਂ ਮੁਸਲਮਾਨ ਵੀਰਾਂ ਨੇ ਵੀ ਪਹੁੰਚ ਕੇ ਸ੍ਰੀ ਹਜ਼ੂਰ ਜੀ ਦੇ ਕੰਠ ਵਿੱਚ ਪੁਸ਼ਪ ਮਾਲਾ ਪਹਿਨਾਈਆਂ। (ਚੱਲਦਾ.................

# ਸੁੱਚੇ ਮੋਤੀ

- ਸਹੀ ਅਰਥਾਂ ਵਿਚ ਗਿਆਨਵਾਨ ਪੁਰਸ਼ ਉਹੀਓ ਹੈ ਜੋ ਬੁਨਿਆਦੀ ਆਚਰਣ ਦੀ ਉਸਾਰੀ ਵਲ ਧਿਆਨ ਦੇਵੇ। ਬੁਨਿਆਦੀ ਅਸੂਲ ਦ੍ਰਿੜ ਹੋ ਜਾਣ ਤਾਂ ਜੀਵਨ ਮਾਰਗ ਦੇ ਸਾਰੇ ਰਸਤੇ ਖੁਲ ਜਾਂਦੇ ਹਨ। ਕੀ ਮਾਪਿਆਂ ਦੀ ਇਜ਼ਤ ਤੇ ਬਜ਼ੁਰਗਾਂ ਦਾ ਸਤਿਕਾਰ ਬੇਗਰਜ ਜਿੰਦਗੀ ਦੀ ਬੁਨਿਆਦ ਨਹੀਂ?

**ਫਲਾਸਫਰ ਯੂ.**

- ਸਮੂਚੇ ਭਵਿਖ ਦੀ ਰੂਪਰੇਖਾ ਸਿਰਜਣੀ ਸਾਡੀ ਸਮੱਸਿਆ ਨਹੀਂ, ਪ੍ਰੰਤੂ ਇਸਦੇ ਨਿੱਕੇ ਜੇਹੇ ਹਿੱਸੇ ਦੀ ਇਮਾਨਦਾਰੀ ਨਾਲ ਨਿਰਧਾਰਤ ਨਿਯਮਾਂ ਅਨੁਸਾਰ ਰੂਪ ਰੇਖਾ ਤਿਆਰ ਕਰਨੀ ਜਰੂਰੀ ਹੈ।

**ਕਾਰਲਾਈਲ**

- ਜਿਹੜਾ ਵਿਅਕਤੀ ਹੌਸਲੇ ਅਤੇ ਉਤਸ਼ਾਹ ਨਾਲ ਮੰਦਭਾਗੇ ਸਮੇਂ ਨੂੰ ਜਰ ਲੈਣ ਦੀ ਜੁਗਤ ਤੋਂ ਜਾਣੂੰ ਹੈ, ਉਸਦੀ ਸੰਸਾਰ ਵਿਚ ਜਿੰਨੀ ਪ੍ਰਸੰਸਾ ਕੀਤੀ ਜਾਵੇ, ਘੱਟ ਹੈ।

**ਸੈਨੇਕਾ**

- ਜਿਹੜਾ ਕੁਝ ਨਾ ਕਰੇ ਸਿਰਫ਼ ਉਹ ਹੀ ਆਲਸੀ ਨਹੀਂ ਹੁੰਦਾ। ਜਿਹੜਾ ਆਪਣੇ ਕੰਮ ਨੂੰ ਹੋਰ ਵੀ ਚੰਗੀ ਤਰ੍ਹਾਂ ਕਰ ਸਕਦਾ ਹੋਵੇ, ਪਰ ਕਰੇ ਨਾ, ਉਹ ਵੀ ਆਲਸੀ ਹੀ ਹੁੰਦਾ ਹੈ।

**-ਸੁਕਰਾਤ**

- ਜੋ ਸਾਡੇ ਲਈ ਅਸੰਭਵ ਹੁੰਦਾ ਹੈ, ਉਸਨੂੰ ਸਾਡੇ ਬੱਚੇ ਸੰਭਵ ਕਰ ਵਿਖਾਉਂਦੇ ਹਨ।
ਬੱਚਿਆਂ ਵਿੱਚ ਅਸੰਭਵ ਨੂੰ ਸੰਭਵ ਬਨਾਉਣ ਦੀ ਹਿੰਮਤ ਬੀਜੋ।
ਜੇ ਬੱਚਿਆਂ ਦੀ ਅਲੋਚਨਾ ਹੀ ਕਰਦੇ ਰਹੋਗੇ, ਉਹ ਸਾਰਾ ਜੀਵਨ ਹੋਰਾਂ ਨੂੰ ਭੰਡਣ ਵਿੱਚ ਹੀ ਲਾ ਦੇਣਗੇ।ਜੇ ਉਹਨਾਂ ਦੀਆਂ ਸੁਭਾਵਿਕ ਭਾਵਨਾਵਾਂ ਦਾ ਵਿਰੋਧ ਕਰੋਗੇ, ਉਹ ਹਿੰਸਕ ਅਤੇ ਲੜਾਕੇ ਹੋ ਨਿਬੜਨਗੇ।ਜੇ ਉਹਨਾਂ ਨੂੰ ਡਰ ਪਾਓਗੇ, ਉਹ ਹਰ ਚੀਜ਼ ਤੋਂ ਡਰਨਗੇ। ਜੇ ਉਹਨਾਂ 'ਤੇ ਤਰਸ ਕਰੋਗੇ ਅਤੇ ਹਰ ਥਾਂ ਸਹਾਰਾ ਬਣੋਗੇ ਤਾਂ ਉਹ ਨਿੱਕੀਆਂ-ਨਿੱਕੀਆਂ ਗੱਲਾਂ 'ਤੇ ਢੇਰੀ ਢਾਹ ਬੈਠਣਗੇ।ਜੇ ਉਹਨਾਂ ਦਾ ਮਖੌਲ ਉਡਾਉਗੇ, ਉਹ ਲੁਕਣ ਲੱਗ ਜਾਣਗੇ।ਜੇ ਉਹਨਾਂ ਵਿੱਚੋਂ ਈਰਖਾ-ਸਾੜਾ ਨਹੀਂ ਕੱਢੋਗੇ, ਉਹ ਹੀਣ ਭਾਵਨਾ ਤੋਂ ਕਦੇ ਮੁਕਤ ਨਹੀਂ ਹੋਣਗੇ।ਜੇ ਉਹਨਾਂ ਨੂੰ ਸ਼ਰਮਸ਼ਾਰ ਕਰਦੇ ਰਹੋਗੇ, ਤਾਂ ਉਹਨਾਂ ਦਾ ਦ੍ਰਿਸ਼ਟੀਕੋਣ ਸੰਕੀਰਣ ਹੋ ਜਾਵੇਗਾ।ਜੇ ਉਹਨਾਂ ਵਿੱਚ ਨੁਕਸ ਹੀ ਕੱਢਦੇ ਰਹੋਗੇ ਤਾਂ ਉਹ ਕੁਝ ਨਵਾਂ ਨਹੀਂ ਕਰਨਗੇ।
ਪਰ ਜੇ ਉਹਨਾਂ ਨਾਲ ਸਬਰ ਨਾਲ ਪੇਸ਼ ਆਵੋਗੇ ਤਾਂ ਉਹ ਧੀਰਜਵਾਨ ਬਣ ਜਾਣਗੇ।ਜੇ ਉਹਨਾਂ ਵਿੱਚ ਸਵੈ-ਵਿਸ਼ਵਾਸ਼ ਭਰੋਗੇ ਤਾਂ ਉਹ ਹਰ ਮੁਸ਼ਕਿਲ ਨੂੰ ਹੱਲ ਕਰ ਵਿਖਾਉਣਗੇ।ਜੇ ਉਹਨਾਂ ਦੇ ਚੰਗੇ ਕੰਮਾਂ ਦੀ ਸਿਫ਼ਤ ਕਰੋਗੇ ਤਾਂ ਉਹਨਾਂ ਵਿੱਚ ਦੂਜਿਆਂ ਨੂੰ ਸਲਾਹੁਣ ਦੀ ਦਲੇਰੀ ਉਪਜੇਗੀ।ਜੇ ਉਹਨਾਂ ਨੂੰ ਜਿਵੇਂ ਉਹ ਹਨ, ਉਵੇਂ ਪ੍ਰਵਾਨ ਕਰੋਗੇ ਤਾਂ ਉਹਨਾਂ ਨੂੰ ਹਰ ਕਿਸੇ ਨਾਲ ਰਹਿਣ ਦੀ ਜਾਚ ਆ ਜਾਵੇਗੀ।ਜੇ ਉਹਨਾਂ ਦੇ ਗੁਣਾਂ ਨਾਲ ਦੋਸ਼ਾਂ ਨੂੰ ਵੀ ਸਵੀਕਾਰ ਕਰੋਗੇ, ਉਹ ਸਾਰੇ ਸੰਸਾਰ ਨੂੰ ਆਪਣਾ ਸਮਝਣਗੇ।ਜੇ ਉਹਨਾਂ ਨੂੰ ਈਮਾਨਦਾਰੀ ਅਤੇ ਵਫ਼ਾਦਾਰੀ ਸਿਖਾਉਗੇ ਤਾਂ ਉਹ ਸੱਚ ਅਤੇ ਇਨਸਾਫ਼ ਦੇ ਪਹਿਰੇਦਾਰ ਬਣ ਜਾਣਗੇ।ਜੇ ਉਹਨਾਂ ਵਿੱਚ ਸੁਰੱਖਿਆ ਅਤੇ ਸੁਤੰਤਰਤਾ ਦੀ ਭਾਵਨਾ ਜਗਾਓਗੇ ਤਾਂ ਉਹਨਾਂ ਵਿੱਚ ਦੂਜਿਆਂ ਦਾ ਧਿਆਨ ਰੱਖਣ ਦੀ ਅਮੀਰੀ ਜਾਗੇਗੀ।ਜੇ ਉਹਨਾਂ ਨੂੰ ਆਪਣੀ ਮਾਂ ਦੀਆਂ ਆਸਾਂ ਦੀ ਜਾਗ ਲਾਉਂਦੇ ਰਹੋਗੇ, ਉਹ ਪਰਿਵਾਰ, ਸਮਾਜ ਅਤੇ ਦੇਸ਼ ਲਈ ਮਹਿਮਾ ਕਮਾਉਣਗੇ।
ਜਿਵੇਂ ਠੀਕ ਲੱਗੇ, ਓਵੇਂ ਕਰਨਾ, ਪਰ ਸਿੱਟਿਆਂ ਨੂੰ ਧਿਆਨ ਵਿੱਚ ਰੱਖ ਕੇ ਕਰਨਾ।

**ਨਰਿੰਦਰ ਸਿੰਘ ਕਪੂਰ**



# ਬੱਚਿਆਂ ਦਾ ਪੰਨਾ

ਬੱਚੇ- ਮਾਂ !ਮਾਂ ! ਅੱਜ ਆਪਾਂ ਕਿੱਥੇ ਚੱਲੇ ਆਂ?

ਮਾਂ- ਬੱਚਿਓ, ਅੱਜ ਆਪਾਂ ਰਾਏਕੋਟ ਸ਼ਹੀਦਾਂ ਦੇ ਮੇਲੇ'ਤੇ ਚੱਲੇ ਆਂ।

ਬੱਚੇ- ਮਾਂ ਸ਼ਹੀਦਾਂ ਦਾ ਮੇਲਾ ਕੀ ਹੁੰਦੈ?

ਮਾਂ- ਬੱਚਿਓ ! ਜਿਹੜਾ ਮੇਲਾ ਸ਼ਹੀਦਾਂ ਦੀ ਯਾਦ ਵਿਚ ਮਨਾਇਆ ਜਾਂਦਾ, ਉਹ ਸ਼ਹੀਦਾਂ ਦਾ ਮੇਲਾ ਹੁੰਦਾ ਹੈ।

ਬੱਚੇ- ਤੇ ਮਾਂ ! ਸ਼ਹੀਦ ਕੌਣ ਹੁੰਦੇ ਹਨ?

ਮਾਂ- ਉਹ ਲੋਕ ਜਿਹੜੇ ਕਿਸੇ ਦੇਸ਼, ਕੌਮ, ਜਾਂ ਕਿਸੇ ਸਮਾਜ ਦੇ ਭਲੇ ਲਈ ਆਪਣੀ ਜਾਨ ਦੇ ਦਿੰਦੇ ਨੇ।

ਬੱਚੇ- ਮਾਂ ! ਫਿਰ ਰਾਏਕੋਟ ਦੇ ਸ਼ਹੀਦਾਂ ਨੇ ਕਿਸ ਦੇ ਭਲੇ ਲਈ ਜਾਨ ਦਿੱਤੀ ਸੀ?

ਮਾਂ- ਬੱਸਿਓ, ਉਹਨਾਂ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਹੱਸਦੇ-ਹੱਸਦੇ ਆਪਣੀ ਜਾਨ ਦੇ ਦਿੱਤੀ ਸੀ।

ਬੱਚੇ- ਮਾਂ ! ਮਾਂ ! ਸਾਨੂੰ ਉਹਨਾਂ ਦੀ ਕਹਾਣੀ ਨਹੀਂ ਦਸੋਗੇ।

ਮਾਂ- ਕਿਉਂ ਨਹੀਂ ਬੱਚਿਓ।

ਬੱਚੇ- ਮਾਂ ! ਸੁਣਾਓ ਨਾ ਫੇਰ।

ਮਾਂ- ਬੱਚਿਓ ! ਸਾਡੇ ਦੇਸ਼'ਤੇ ਬਹੁਤ ਦੂਰੋਂ ਇੰਗਲੈਂਡ ਤੋਂ ਆਕੇ ਅੰਗਰੇਜ਼ ਨੇ ਰਾਜ ਕਰਨਾ ਸ਼ੁਰੂ ਕਰ ਦਿੱਤਾ ਸੀ। ਰਾਜ ਤਾਂ ਉਹ ਨਾਂ ਦਾ ਹੀ ਸੀ। ਅਸਲ ਵਿੱਚ ਤਾਂ ਉਹ ਸਾਡੇ ਦੇਸ਼ ਵਾਸੀਆਂ ਨੂੰ ਕੁੱਟਦੇ, ਮਾਰਦੇ, ਲੁਟਦੇ ਤੇ ਸਾਡਾ ਸੱਭਿਆਚਾਰ, ਧਰਮ, ਬੋਲੀ ਅਤੇ ਸਾਡਾ ਵਿਰਸਾ ਖਤਮ ਕਰ ਰਹੇ ਸਨ।

ਬੱਚੇ- ਅੱਛਾ ! ਮਾਂ, ਉਹ ਕਿਓਂ?

ਮਾਂ- ਕਿਉਂਕਿ ਬੱਚਿਓ, ਉਹ ਸਾਡੇ ਤੇ ਲੰਬਾ ਸਮਾਂ ਰਾਜ ਕਰਨਾ ਚਾਹੁੰਦੇ ਸੀ ਤੇ ਸਾਡੀ ਸਾਰੀ ਧਨ-ਦੌਲਤ ਲੁੱਟ ਕੇ ਨਾਲ ਲੈ ਜਾਣਾ ਚਾਹੁੰਦੇ ਸੀ।

ਬੱਚੇ- ਅੱਛਾ ਮਾਂ, ਪਰ ਉਹ ਇਹ ਸਭ ਕਿਵੇਂ ਕਰ ਰਹੇ ਸੀ।

ਮਾਂ- ਉਹ ਸਾਡੇ ਭਾਰਤੀ ਲੋਕਾਂ ਨੂੰ ਆਪਸ ਵਿਚ ਧਰਮਾਂ ਦੇ ਅਧਾਰ ਤੇ ਲੜਾ ਰਹੇ ਸਨ।

ਬੱਚੇ- ਮਾਂ ਉਹ ਕਿਵੇਂ?

ਮਾਂ- ਬੱਚਿਓ, ਉਸ ਦੀ ਇਕ ਮਿਸਾਲ ਸੀ ਰਾਇਕੋਟ ਦਾ ਬੁੱਚੜਖਾਨਾ। ਅੰਗਰੇਜ਼ ਨੇ ਸਾਡੇ ਆਪਸੀ ਸਭਿਆਚਾਰ ਤੇ ਧਰਮ ਨੂੰ ਖਤਮ ਕਰਨ ਲਈ ਰਾਇਕੋਟ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਕੋਲ ਬੁੱਚੜਖਾਨਾਂ ਖੋਲ ਦਿੱਤਾ ਸੀ।

ਬੱਚੇ- ਅੱਛਾ ! ਮਾਂ, ਫਿਰ ਕੀ ਹੋਇਆ?

ਮਾਂ- ਫਿਰ ਸਿੱਖ, ਹਿੰਦੂ, ਮੁਸਲਮਾਨ ਸਾਡੇ ਦੇਸ਼ ਵਾਸੀ ਦੇਸ਼ ਨੂੰ ਆਜ਼ਾਦ ਕਰਾਉਣ ਦੀ ਥਾਂ ਆਪਸ ਵਿਚ ਲੜਨ ਲੱਗੇ।

ਬੱਚੇ- ਪਰ ਮਾਂ ਰਾਇਕੋਟ ਦੇ ਸ਼ਹੀਦਾਂ ਦਾ ਇਸ ਨਾਲ ਕੀ ਸੰਬੰਧ ਹੈ?

ਮਾਂ- ਬੱਚਿਓ, ਉਹੀ ਤਾਂ ਦੱਸ ਰਹੀ ਸੀ ਕਿ ਫਿਰ ਭਾਰਤ ਮਾਂ ਦੇ ਇਹਨਾਂ ਸਪੁੱਤਰਾਂ ਨੇ ਬੁੱਚੜਖਾਨੇ ਤੇ ਹਮਲਾ ਕਰ ਦਿੱਤਾ। ਉਹਨਾਂ ਨੇ ਹਮਲਾ ਕਰ ਕੇ ਬੁੱਚੜਾਂ ਨੂੰ ਮਾਰ ਦਿੱਤਾ ਤੇ ਗਊਆਂ ਤੇ ਬਲਦਾਂ ਨੂੰ ਬਚਾਇਆ। ਇਸ ਤਰ੍ਹਾਂ ਉਹਨਾਂ ਨੇ ਅੰਗਰੇਜ਼ ਦੀ ਚਾਲ ਨੂੰ ਫੇਲ੍ਹ ਕਰਕੇ ਲੋਕਾਂ ਦੀ ਆਪਸੀ ਏਕਤਾ ਨੂੰ ਫਿਰ ਕਾਇਮ ਕੀਤਾ।

ਬੱਚੇ- ਮਾਂ ਬੁੱਚੜ ਕੀ ਹੁੰਦੇ ਹਨ?

ਮਾਂ- ਬੱਚਿਓ ਜਿਹੜੇ ਗਾਂਵਾ ਨੂੰ ਮਾਰਦੇ ਸਨ।

ਬੱਚੇ- ਅੱਛਾ ! ਮਾਂ, ਫਿਰ ਅੰਗਰੇਜ਼ ਨੇ ਕੀ ਕੀਤਾ।

ਮਾਂ- ਅੰਗਰੇਜ਼ ਨੇ ਫਿਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇੰਨ੍ਹਾਂ ਪੁੱਤਰਾਂ ਨੂੰ ਰਾਇਕੋਟ ਵਿੱਚ ਫ਼ਾਂਸੀ ਦੇ ਕੇ ਸ਼ਹੀਦ ਕਰ ਦਿੱਤਾ।

ਬੱਚੇ- ਮਾਂ ! ਮਾਂ ! ਫਿਰ ਤਾਂ ਅਸੀਂ ਵੀ ਜਰੂਰ ਚੱਲਾਂਗੇ।

**ਜਸਵੰਤ ਸਿੰਘ ਮਸਤ, ਸ੍ਰੀ ਭੈਣੀ ਸਾਹਿਬ**

# ਰੀਵਿਊ :
# 'ਕਾਵਿ ਪੁਸ਼ਪਾਂਜਲੀ' : ਸੰਘਰਸ਼ ਤੇ ਸ਼ਰਧਾ ਦੇ ਕਾਵਿ-ਫੁੱਲਾਂ ਦੀ ਸੰਪਾਦਨਾ

ਬ੍ਰਿਟਿਸ਼ ਬਸਤੀਵਾਦੀ ਸ਼ਾਸਨ ਖਿਲਾਫ਼ ਸੰਗਠਿਤ ਤੇ ਜਥੇਬੰਦਕ ਸੰਘਰਸ਼ ਵਿੱਢਣ ਕਾਰਨ ਸਤਿਗੁਰੂ ਰਾਮ ਸਿੰਘ ਦਾ ਭਾਰਤੀ ਆਜ਼ਾਦੀ ਅੰਦੋਲਨ ਵਿੱਚ ਵਿਸ਼ੇਸ਼ ਸਥਾਨ ਹੈ। ਭਾਰਤ ਵਿੱਚ ਉਭਰੀਆਂ ਧਾਰਮਿਕ-ਸਮਾਜਿਕ ਸੁਧਾਰ ਲਹਿਰਾਂ ਵਿੱਚੋਂ ਨਾਮਧਾਰੀ ਲਹਿਰ ਨੇ ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਪੱਧਰ ਉੱਪਰ ਗੰਭੀਰ ਤੇ ਚਿਰੋਕਣਾ ਪ੍ਰਭਾਵ ਪਾਇਆ। ਇਸੇ ਕਾਰਨ ਇਤਿਹਾਸ ਵਿੱਚ ਜੰਗਜੂ ਤੇ ਅਹਿੰਸਾ ਦੀ ਭਾਵਨਾ ਦਾ ਸੁਮੇਲ ਸਿਰਜਣ ਵਾਲੀ ਕੂਕਾ ਲਹਿਰ ਨੇ ਵਰਤਮਾਨ ਸਮੇਂ ਤੱਕ ਆਪਣੀ ਸਿਰਜਨਾਤਮਕ ਹਸਤੀ ਨੂੰ ਬੁਲੰਦ ਰੱਖਿਆ ਹੈ। ਭੈਣੀ ਸਾਹਿਬ ਵਿੱਚ 12 ਅਪ੍ਰੈਲ 1857 ਨੂੰ ਸਫੈਦ ਪਰਚਮ ਲਹਿਰਾਉਣਾ ਹੋਵੇ, ਜਾਂ ਵਿਦੇਸ਼ੀ ਮਾਲ ਦਾ ਬਹਿਸ਼ਕਾਰ ਕਰਨਾ, ਇਹ ਚੇਤਨਸ਼ੀਲ ਸਤਿਗੁਰੂ ਰਾਮ ਸਿੰਘ ਦੀ ਪ੍ਰੇਰਨਾ ਅਤੇ ਅਗਵਾਈ ਕਾਰਨ ਸੰਭਵ ਬਣਿਆ। ਜਿਨ੍ਹਾਂ ਨੇ ਪੰਜਾਬੀ ਸਮਾਜ ਨੂੰ ਕੁਰੀਤੀਆਂ, ਕਰਮ-ਕਾਂਡਾਂ, ਵਿਸ਼ੈਲੇ ਰਸਮ ਰਿਵਾਜ਼ਾਂ ਤੋਂ ਮੁਕਤ ਕਰਨ ਦੀ ਲਹਿਰ ਪੈਦਾ ਕੀਤੀ। ਅਟਕ ਤੋਂ ਜਮਨਾ ਤੱਕ ਫੈਲੇ ਪੰਜਾਬ ਅੰਦਰ ਬਸਤੀਵਾਦੀ ਤਾਕਤਾਂ ਖਿਲਾਫ਼ ਜੂਝਣ ਦੀ ਚੇਤਨਾ ਦਾ ਪਾਸਾਰ ਕੀਤਾ। ਅਜਿਹੀ ਅਜੀਮ ਤੇ ਅਦੁੱਤੀ ਸਖਸ਼ੀਅਤ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਉੱਪਰ ਸੰਪਾਦਕ ਜਸਵੰਤ ਸਿੰਘ ਮਸਤ ਨੇ 'ਕਾਵਿ-ਪੁਸ਼ਪਾਂਜਲੀ' ਕਾਵਿ ਪੁਸਤਕ ਸੰਪਾਦਿਤ ਕਰਕੇ ਮਹੱਤਵਪੂਰਨ ਕਾਰਜ ਕੀਤਾ ਹੈ।

ਇਸ ਸੰਪਾਦਿਤ ਕਾਵਿ ਕਿਤਾਬ ਵਿੱਚ 50 ਕਵੀਆਂ ਦੀਆਂ 98 ਕਵਿਤਾਵਾਂ ਹਨ ਅਤੇ ਹਰਸਾ ਸਿੰਘ ਚਾਤਰ ਵਾਰਕਾਰ ਦੀਆਂ ਦੋ ਵਾਰਾਂ ਦਰਜ਼ ਹਨ। ਇਹ ਕਵਿਤਾਵਾਂ ਅਤੇ ਵਾਰਾਂ ਵੱਖ-ਵੱਖ ਰਸਾਲਿਆਂ ਤੇ ਪੱਤ੍ਰਿਕਾਵਾਂ ਵਿੱਚੋਂ ਪ੍ਰਾਪਤ ਕੀਤੀਆਂ ਹਨ। ਕੁਝ ਕਵਿਤਾਵਾਂ ਦੇ ਸ੍ਰੋਤ ਮੌਖਿਕ ਵੀ ਹਨ। ਜੋ ਕਿ ਸੰਪਾਦਕ ਦੀ ਖੋਜੀ ਬਿਰਤੀ ਨੂੰ ਪ੍ਰਗਟ ਕਰਦੀ ਹੈ। ਸੰਪਾਦਕ ਨੇ 'ਨਾਮਧਾਰੀ ਸਤਿਜੁਗ ਸਪਤਾਹਿਕ', 'ਸਤਿਜੁਗ ਸਾਲਾਨਾ ਅੰਕ', 'ਮਾਸਿਕ ਵਰਿਆਮ' ਰਸਾਲਿਆਂ ਵਿੱਚੋਂ ਅਤੇ ਕਿਰਪਾਲ ਸਿੰਘ ਕਸੇਲ ਦੀ ਕਿਤਾਬ 'ਜੈਸਾ ਸਤਿਗੁਰ ਸੁਣੀਦਾ' ਅਤੇ ਹਰਸਾ ਸਿੰਘ ਚਾਤਰ ਦੀ ਪੁਸਤਕ 'ਕੂਕਿਆਂ ਦੀਆਂ ਵਾਰਾਂ' ਵਿੱਚੋਂ ਪ੍ਰਮੁੱਖ ਤੌਰ ਤੇ ਕਵਿਤਾਵਾਂ ਇਕੱਠੀਆਂ ਕੀਤੀਆਂ ਹਨ। ਜੋ ਕਿ ਵਿਸਤ੍ਰਿਤ ਪੱਧਰ 'ਤੇ ਲੱਭਣ, ਸੋਧਣ ਅਤੇ ਸੰਪਾਦਨ ਕਰਨ ਦੀ ਚੇਸ਼ਟਾ ਮੰਗਦੀਆਂ ਸਨ।

ਇਸ ਕਾਵਿ ਪੁਸਤਕ ਵਿੱਚ ਪੰਜਾਬੀ ਸਾਹਿਤ ਦੇ ਮੁੱਢਲੇ ਕਵੀਆਂ/ਸਾਹਿਤਕਾਰਾਂ, ਜਿਨ੍ਹਾਂ ਵਿੱਚ ਭਾਈ ਕਾਨ੍ਹ ਸਿੰਘ ਨਾਭਾ, ਗਿ. ਕਰਤਾਰ ਸਿੰਘ ਕਲਾਸਵਾਲੀਆ, ਗਿ. ਗੁਰਮੁਖ ਸਿੰਘ ਮੁਸਾਫਰ, ਲਾਲਾ ਧਨੀ ਰਾਮ ਚਾਤ੍ਰਿਕ, ਵਿਧਾਤਾ ਸਿੰਘ ਤੀਰ, ਅਵਤਾਰ ਸਿੰਘ ਆਜ਼ਾਦ, ਸ਼ਮਸ਼ੇਰ ਸਿੰਘ ਅਸ਼ੋਕ ਅਤੇ ਡਾ. ਹਰਿਭਜਨ ਸਿੰਘ, ਪਿਆਰਾ ਸਿੰਘ ਸਹਿਰਾਈ, ਸੰਤੋਖ ਸਿੰਘ ਧੀਰ ਆਦਿ ਆਧੁਨਿਕ ਸ਼ਾਇਰ ਸ਼ਾਮਿਲ ਹਨ। ਸੰਪਾਦਕ ਨੇ ਗੰਭੀਰ ਅਤੇ ਗੌਲਣਯੋਗ ਕਾਰਜ ਕਰਦਿਆਂ ਪੰਜਾਬ ਕਾਵਿ ਇਤਿਹਾਸ ਲਈ ਅਹਿਮ ਦਸਤਾਵੇਜ਼ ਸੰਪਾਦਿਤ ਕੀਤਾ ਹੈ। ਇਹ ਖੋਜ, ਆਲੋਚਨਾ ਅਤੇ ਪਾਠਕਾਂ ਲਈ ਬਹੁਤ ਪ੍ਰਭਾਵਸ਼ਾਲੀ ਕਾਰਜ ਹੈ। ਇਹ ਸੰਪਾਦਿਤ ਪੁਸਤਕ ਕਿਉਂਕਿ ਇਤਿਹਾਸਕ ਰਚਨਾਵਾਂ ਨੂੰ ਸਮੋਈ ਬੈਠੀ ਹੈ, ਇਸ ਕਰਕੇ ਵੱਖ-ਵੱਖ ਕਵੀਆਂ/ਵਾਰਕਾਰਾਂ ਦੇ ਇਤਿਹਾਸਕ ਹਵਾਲੇ ਅਤੇ ਸ਼ਮਾਂ-ਕਾਲ ਵੀ ਸ਼ਾਮਿਲ ਕੀਤਾ ਜਾ ਸਕਦਾ ਸੀ। ਫਿਰ ਵੀ ਕਾਲਕ੍ਰਮਤਾ ਦਾ ਖਿਆਲ ਰੱਖਿਆ ਗਿਆ ਹੈ। ਭਾਸ਼ਾ, ਮੁਹਾਵਰਾ, ਸ਼ਬਦਾਵਲੀ, ਮਾਤਰਾਵਾਂ ਸੰਬੰਧੀ ਵੀ ਸੰਪਾਦਕ ਨੇ ਸੂਝ ਤੋਂ ਕੰਮ ਲਿਆ ਹੈ।

ਇਸ ਤਰ੍ਹਾਂ 'ਕਾਵਿ-ਪੁਸ਼ਪਾਂਜਲੀ' ਮਹਾਨ ਨਾਇਕ ਦੇ ਇਤਿਹਾਸਕ ਤੇ ਸਾਹਿਤਕ ਮਹੱਤਵ ਨੂੰ ਉਘਾੜਦੀ ਹੈ, ਉੱਥੇ ਹੀ ਜਸਵੰਤ ਸਿੰਘ ਮਸਤ ਦੀ ਸੰਪਾਦਨ ਕਲਾ ਨੂੰ ਵੀ ਪੇਸ਼ ਕਰ ਜਾਂਦੀ ਹੈ।

**-ਹਰਪ੍ਰੀਤ ਸਿੰਘ**
**ਖੋਜਾਰਥੀ, ਪੀ. ਯੂ.**
**ਚੰਡੀਗੜ੍ਹ**
**ਸੰਪਰਕ : 94643-15244**

ਨੋਟ : ਪੁਸਤਕ ਸਤਿਜੁਗ ਦਫਤਰ ਸ੍ਰੀ ਭੈਣੀ ਸਾਹਿਬ ਤੋਂ ਵੀ ਪ੍ਰਾਪਤ ਕੀਤੀ ਜਾ ਸਕਦੀ ਹੈ।

**ਸੰਪਾਦਕ : ਜਸਵੰਤ ਸਿੰਘ ਮਸਤ**
**ਸੰਪਰਕ : 98550-58178**

**.....ਬਾਕੀ ਸਫ਼ਾ 16 ਦੀ (ਕਰਤਾਰ ਸਿੰਘ ਸਰਾਭਾ ਪੱਤਰ)**
ਚੰਗਾ ਨਹੀਂ ਹੈ ਜਿਸ ਕਾਰਨ ਪੰਜਾਬ ਯੂਨੀਵਰਸਿਟੀ ਵਿਚੋਂ ਦੋ ਸਾਲ ਲਈ ਕੱਢ ਦਿੱਤਾ ਗਿਆ ਸੀ। ਮੇਰੇ ਪਿਤਾ ਨੇ ਉਸ ਨੂੰ ਅਮਰੀਕਾ ਵਿਚ ਪੜ੍ਹਾਈ ਕਰਨ ਲਈ ਪੈਸਾ ਦਿੱਤਾ ਪਰ ਉਹ ਗੱਭਰੂ ਹੋਣ ਅਤੇ ਧਾਰਮਿਕ ਸਿੱਖਿਆ ਤੋਂ ਹੀਣਾ ਹੋਣ ਕਾਰਨ ਬਹੁਤ ਭੈੜਾ ਵਿਅਕਤੀ ਬਣ ਗਿਆ ਹੈ ਅਤੇ ਹੁਣ ਅਮਨ ਦੇ ਦੁਸ਼ਮਣਾਂ ਦੇ ਹੱਥ ਦਾ ਖਿਡਾਉਣਾ ਬਣ ਗਿਆ ਹੈ।

"ਮੈਂ ਮੁੜ ਨਿਮਰਤਾ ਨਾਲ ਅਤੇ ਸੱਚੇ ਦਿਲੋਂ ਤੁਹਾਡੇ ਵੱਲੋਂ ਬਾਪ ਜੇਹੀ ਮਿਹਰਬਾਨੀ ਦਿਖਾਉਣ ਲਈ ਧੰਨਵਾਦ ਕਰਦਾ ਹਾਂ।" **(ਦੋਵੇਂ ਪੱਤਰ ਅੰਗਰੇਜ਼ੀ ਤੋਂ ਅਨੁਵਾਦ ਕੀਤੇ ਗਏ ਹਨ।)**

ਜ਼ਾਹਿਰ ਹੈ, ਉਹਨੀਂ ਦਿਨੀਂ ਦੇਸ਼ ਪ੍ਰੇਮ ਨੂੰ ਕਿੱਡਾ ਵੱਡਾ ਦੇਸ਼ ਧਰੋਹ ਸਮਝਿਆ ਜਾਂਦਾ ਸੀ ਅਤੇ ਇਸ ਰਾਹ ਉੱਤੇ ਚੱਲਣ ਵਾਲੇ ਦੇ ਸੰਬੰਧ ਵਿਚ ਉਸ ਦੇ ਆਪਣਿਆਂ ਦਾ ਖ਼ੂਨ ਵੀ ਕਿਵੇਂ ਚਿੱਟਾ ਹੋ ਜਾਂਦਾ ਸੀ?

# ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਦੌਰੇ

## ☞ ਪੰਥਕ ਗਤੀਵਿਧੀਆਂ ☞ ਖਬਰਨਾਮਾ

**ਸ੍ਰੀ ਸਤਿਗੁਰੂ ਉਦੇ ਸਿੰਘ ਸੱਚੇ ਪਾਤਸ਼ਾਹ ਜੀ ਦਾ ਇਸ ਹਫਤੇ 14 ਤਰੀਕ ਤੋਂ 20 ਜੁਲਾਈ 2018 ਤਰੀਕ ਤੱਕ ਦਾ ਵੇਰਵਾ:**

**14 ਜੁਲਾਈ** ਸਤਿਗੁਰੂ ਜੀ ਅਤੇ ਮਾਤਾ ਜੀ ਬੰਗਲੌਰ ਤੋਂ ਚੰਡੀਗੜ ਏਅਰਪੋਰਟ ਤੇ 12.30 ਵਜੇ ਦਰਸ਼ਨ ਦਿੱਤੇ। ਇੱਥੋਂ ਆਪ ਨੇ 93 ਸੈਕਟਰ ਵਿੱਚ ਸੰਤ ਜਗਦੇਵ ਸਿੰਘ ਦੇ ਨਵੇਂ ਘਰ ਵਿੱਚ ਚਰਨ ਪਾਏ ਜਲ ਪਾਨ ਕੀਤਾ'ਤੇ ਬੱਚਿਆਂ ਦੇ ਦਸਤਾਰਾਂ ਸਜਾਈਆਂ। ਸ਼ਾਮ ਨੂੰ ਸ੍ਰੀ ਭੈਣੀ ਸਾਹਿਬ ਪੁਜੇ।

**15 ਜੁਲਾਈ** ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਰਹੇ। ਆਸਾ ਦੀ ਵਾਰ ਅਤੇ ਨਿੱਤਨੇਮ ਦੌਰਾਨ ਦਰਸ਼ਨ ਦਿੱਤਾ। ਅੱਜ ਆਪ ਨੇ ਦੋ ਘੰਟੇ ਸਤਿਜੁਗ ਦਫ਼ਤਰ ਵਿੱਚ ਇਥੋਂ ਦੇ ਸੇਵਾਦਾਰਾਂ ਨਾਲ ਮੀਟਿੰਗ ਕੀਤੀ।

**16 ਜੁਲਾਈ** ਸਤਿਗੁਰੂ ਜੀ ਅੱਜ ਵੀ ਸ੍ਰੀ ਭੈਣੀ ਸਾਹਿਬ ਹੀ ਰਹੇ। ਫੁਟਬਾਲ ਗਰਾਊਂਡ ਵਿੱਚ ਛੋਟੇ ਬੱਚਿਆਂ ਦੀ ਟੀਮ ਨੂੰ ਆਪਣੇ ਕਰ ਕਮਲਾਂ ਨਾਲ ਕੁਲਫੀਆਂ ਵੰਡੀਆਂ ਅਤੇ ਉਹਨਾਂ ਨਾਲ ਬਚਨ ਬਿਲਾਸ ਕੀਤੇ।

**17 ਜੁਲਾਈ** ਅੱਜ ਵੀ ਆਪ ਜੀ ਸ੍ਰੀ ਭੈਣੀ ਸਾਹਿਬ ਹੀ ਦਰਸ਼ਨ ਦਿੱਤੇ। ਬਹੁਤ ਸਾਰੇ ਸਿੱਖਾਂ ਦੀਆਂ ਅਰਜ਼ਾਂ ਸੁਣੀਆਂ।

**18 ਜੁਲਾਈ** ਸਵੇਰੇ ਆਸਾ ਦੀ ਵਾਰ ਸ੍ਰੀ ਭੈਣੀ ਸਾਹਿਬ ਸ਼ਾਮ ਨੂੰ ਐਲਨਾਬਾਦ ਧਰਮਸ਼ਾਲਾ ਨਾਮ ਸਿਮਰਨ'ਚ ਦਰਸ਼ਨ ਦਿੱਤੇ।

**19 ਜੁਲਾਈ** ਸਵੇਰੇ ਆਸਾ ਦੀ ਵਾਰ ਮਸਤਾਨਗੜ, ਦੁਪਹਿਰ ਨਾਮ ਸਿਮਰਨ ਸੰਤ ਨਗਰ, ਸ਼ਾਮ ਦਾ ਦੀਵਾਨ ਰਮੇਸ਼ ਨਗਰ ਦਿੱਲੀ।

**20 ਜੁਲਾਈ** ਸਵੇਰੇ ਆਸਾ ਦੀ ਵਾਰ ਰਮੇਸ਼ ਨਗਰ ਦਿੱਲੀ ਉਪਰੰਤ ਬੰਗਲੌਰ ਰਵਾਨਗੀ।

**-ਤਰਲੋਕ ਸਿੰਘ ਫਗਵਾੜਾ**

---

### ਗੁਰਮਤਿ ਸਿਖਲਾਈ ਸਮਾਗਮ 2018 ਦਿੱਲੀ

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਬਖਸ਼ਿਸ ਸਦਕਾ ਦਿੱਲੀ ਜ਼ੋਨ ਦਾ ਗੁਰਮੱਤ-ਸਿਖਲਾਈ ਸਮਾਗਮ ਤਿੰਨ ਚਰਣਾਂ ਵਿਚ ਮਨਾਇਆ ਗਿਆ। ਮਿਤੀ 8 ਜੁਲਾਈ 2018 ਨੂੰ ਸ਼ਹੀਦ ਬਿਸ਼ਨ ਸਿੰਘ ਸੀਨੀਅਰ ਸਕੈਂਡਰੀ ਮੈਮੋਰੀਅਲ ਸਕੂਲ ਮਾਨ ਸਰੋਵਰ ਗਾਰਡਨ ਵਿਖੇ ਹਰ ਉਮਰ ਤੇ ਹਰ ਵਰਗ ਦੇ 120 ਖਿਡਾਰੀਆਂ ਨੇ ਹਿੱਸਾ ਲਿਆ। ਜਿਸ ਦਾ ਪ੍ਰਬੰਧ ਸ੍ਰ. ਗੁਰਪ੍ਰੀਤ ਸਿੰਘ, ਸੁਲੱਖਣ ਸਿੰਘ ਅਤੇ ਮਨਜੀਤ ਸਿੰਘ ਨੇ ਕੀਤਾ। ਇਸੇ ਤਰ੍ਹਾਂ ਹੀ ਸਕੂਲ ਦੇ ਬਾਹਰਲੇ ਗਰਾਊਂਡ'ਚ ਦੌੜਾਂ ਅਤੇ ਰੱਸਾ-ਕੱਸੀ ਦੇ ਮੁਕਾਬਲੇ ਹਰਮੀਤ ਸਿੰਘ, ਚਰਨਜੀਤ ਸਿੰਘ, ਤਰਸੇਮ ਸਿੰਘ ਰਾਜਾ ਦੀ ਅਗਵਾਈ ਵਿਚ ਕਰਵਾਏ ਗਏ।

ਮਿਤੀ 10 ਜੁਲਾਈ ਨੂੰ ਦੂਜੇ ਚਰਣ ਵਿਚ ਸ੍ਰੀ ਗੁਰੂ ਤੇਗ ਬਹਾਦਰ ਹਰੀ ਨਗਰ ਕਾਲੇਜ ਦੇ ਕ੍ਰਿਕੇਟ ਗਰਾਊਂਡ ਵਿਚ ਕ੍ਰਿਕਟ ਖੇਡਿਆ ਗਿਆ। ਜਿਸ ਵਿਚ ਦਿੱਲੀ ਦੀਆਂ ਚਾਰ ਟੀਮਾਂ ਖਿਡਾਈਆਂ ਗਈਆਂ। ਇਸ ਟੂਰਨਾਮੈਂਟ ਦੌਰਾਨ ਸਾਹਿਬਪੁਰਾ ਦੀ ਟੀਮ ਜੇਤੂ ਰਹੀ। ਇਹ ਮੁਕਾਬਲੇ ਨੂੰ ਵੇਖਣ ਵਾਸਤੇ ਦਿੱਲੀ ਸਿੱਖ ਗੁਰਦੁਆਰਾ ਸਿੱਖ ਕਮੇਟੀ ਦੇ ਹੇਠ ਲਿਖੇ ਮੈਂਬਰ ਆਏ ਸਨ। ਸ. ਅਵਤਾਰ ਸਿੰਘ ਹਿਤ ਸ. ਪਰਮਜੀਤ ਸਿੰਘ ਰਾਣਾ, ਸ ਸਵਰਨ ਸਿੰਘ ਬਗੜ ਬੀਬੀ ਰਣਜੀਤ ਕੌਰ ਤੇ ਸ. ਸਤਪਾਲ ਸਿੰਘ। ਸ. ਅਵਤਾਰ ਸਿੰਘ ਹਿਤ, ਪਰਮਜੀਤ ਸਿੰਘ ਰਾਣਾ, ਹਰਵਿੰਦਰ ਸਿੰਘ ਹੰਸਪਾਲ ਅਤੇ ਬੀਬੀ ਰਣਜੀਤ ਕੌਰ ਨੇ ਮੀਡੀਆ ਸਾਮ੍ਹਣੇ ਸਿੱਖੀ ਪਹਿਰਾਵੇ ਵਿੱਚ ਰਹਿ ਨਾਮਧਾਰੀਆਂ ਦੇ ਖੇਡ ਯੋਗਦਾਨ ਬਾਰੇ ਦੱਸਿਆ।

ਇਸ ਅਵਸਰ'ਤੇ ਹਰਪਾਲ ਸਿੰਘ ਮੰਗਲਜੀਤ ਸਿੰਘ ਬੀਬੀ ਜਯੋਤਸਨਾ ਤਿੰਨੋਂ ਸੇਵਾਦਾਰ ਵਿੱਦਿਅਕ ਜਥਾ ਅਤੇ ਹਰਪਾਲ ਸਿੰਘ, ਸੁਲੱਖਣ ਸਿੰਘ, ਗੁਰਨਾਮ ਸਿੰਘ, ਬਲਦੇਵ ਸਿੰਘ, ਬੀਬੀ ਨਰਿੰਦਰ ਕੌਰ, ਸ੍ਰ ਇੰਦਰ ਜੀਤ ਸਿੰਘ ਮੱਲੂਵਾਲ ਨੇ 'ਵਿਸ਼ੇਸ਼ ਮਹਿਮਾਨਾਂ' ਦਾ ਫੁੱਲਾਂ ਦੇ ਬੁੱਕੇ ਦੇ ਕੇ ਸਵਾਗਤ ਕੀਤਾ। ਵੱਡੀ ਗਿਣਤੀ'ਚ ਸੰਗਤ ਮੈਚ ਵੇਖਣ ਆਈ।

ਮਿਤੀ 14 ਜੁਲਾਈ 2018 ਦਿਨ ਸ਼ਨੀਵਾਰ ਨੂੰ ਦਿੱਲੀ ਦੀ ਸੰਗੀਤ ਸਿਖਿਆਰਥੀਆਂ ਦੇ ਸੰਗੀਤ ਮੁਕਾਬਲੇ ਹੋਏ। ਗਾਇਨ, ਤੰਤੀ-ਸਾਜ਼ ਵਾਦਨ, ਢੋਲਕੀ ਅਤੇ ਤਬਲਾ ਵਾਦਨ ਦੇ ਜੱਜ ਸਨ-ਉਸਤਾਦ ਹਰਭਜਨ ਸਿੰਘ ਜੀ ਰਾਗੀ ਮਨਜੀਤ ਸਿੰਘ ਜੀ ਅਤੇ ਸਰਮੁਖ ਸਿੰਘ ਵੀ ਇਹਨਾਂ ਦਾ ਸਾਥ ਰਹੇ ਸਨ। ਸੁਰਮੁਖ ਸਿੰਘ ਇਸ ਮੌਕੇ'ਤੇ ਸੂਬਾ ਅਰਵਿੰਦਰ ਸਿੰਘ ਸੂਬਾ ਜਗਤਾਰ ਸਿੰਘ ਜੀ, ਬੀਬੀ ਸਤਵੰਤ ਕੌਰ ਡਾਇਰੈਕਟਰ ਸ਼ਹੀਦ ਬਿਸ਼ਨ ਸਿੰਘ ਸੀਨੀਅਰ ਸਕੈਂਡਰੀ ਮੈਮੋਰੀਅਲ ਸਕੂਲ, ਲਖਵਿੰਦਰ ਸਿੰਘ ਢੋਡਾ ਆਦਿ ਮੌਜੂਦ ਸਨ।

ਮਿਤੀ 15 ਜੁਲਾਈ 2018 ਦਿਨ ਐਤਵਾਰ ਨੂੰ ਦਿੱਲੀ ਦੇ ਗੁਰਮਤ ਸਿਖਲਾਈ ਸਮਾਗਮ ਦਾ ਅਖੀਰੀ ਚਰਣ ਸੀ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਿੱਲੀ ਦੇ ਨੌਜਵਾਨਾ ਦੁਆਰਾ ਗਾਇਨ ਕੀਤੀ ਗਈ। ਉਪਰੰਤ ਸੀਨੀਅਰ ਗਰੁੱਪ ਦੀ ਦੀਵਾਨ ਪ੍ਰਤੀਯੋਗਤਾ ਹੋਈ। ਇਸ ਤੋਂ ਬਾਅਦ ਇਕ ਵਿਚਾਰ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਜਿੰਨਾਂ ਵਿਚ ਨੌਜਾਵਾਨਾਂ ਦੇ ਨਾਲ ਨਾਲ ਕੋਈ ਵੀ ਵਿਅਕਤੀ ਇਸ ਗੋਸ਼ਟੀ ਵਿਚ ਆਪਣੇ ਵਿਚਾਰ ਪੇਸ਼ ਕਰ ਸਕਦਾ ਸੀ। ਗੋਸ਼ਟੀ ਦੇ ਵਿਸ਼ੇ ਸਨ (1) ਗੈਰ-ਨਾਮਧਾਰੀਆਂ ਵੱਲ ਰਿਸ਼ਤੇ ਕਰਨ ਦੇ ਨੌਜਵਾਨ ਪੀੜੀ ਨੂੰ ਨਾ ਦਿਸਣ ਵਾਲੇ ਨੁਕਸਾਨ।(2) ਗੁਰਸਿੱਖੀ ਤੋਂ ਦੂਰ ਹੋਣ ਕਰਕੇ ਜੀਵਨ ਚ ਆਉਣ ਵਾਲੀ ਘਾਟ।

ਇਨਾਂ ਚ ਵਿਸ਼ੇਸ਼ ਪ੍ਰਵਕਤਾ ਸਨ ਤਰਨ ਪਾਲ ਸਿੰਘ ਜਸਬੀਰ ਸਿੰਘ, ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਅਤੇ ਹਰਵਿੰਦਰ ਸਿੰਘ ਹੰਸਪਾਲ।

ਗੋਸ਼ਟੀ ਤੋਂ ਬਾਅਦ ਕੁਕਿੰਗ ਮੁਕਾਬਲੇ, ਦੀਵਾਨ, ਭਾਸ਼ਨ, ਦਸਤਾਰ, ਅਰਦਾਸ, ਸ਼ੁੱਧ ਗੁਰਬਾਣੀ, ਨਾਮ-ਸਿਮਰਨ, ਚਿੱਤਰਕਾਰੀ, ਸੁੰਦਰ ਪੰਜਾਬੀ ਲਿਖਾਈ ਆਦਿ ਦੇ ਮੁਕਾਬਲੇ ਕਰਵਾਏ ਗਏ।

ਇਸ ਪ੍ਰੋਗਰਾਮ'ਚ ਸਥਾਨਕ ਜਥਿਆਂ ਦੇ ਸਿਖਿਆਰਥੀ ਅਤੇ ਸੇਵਾਦਾਰਾਂ ਤੋਂ ਬਿਨਾਂ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੀ ਕੇਂਦਰੀ ਕਮੇਟੀ ਦੇ ਸੇਵਾਦਾਰਾਂ ਨੇ ਵੀ ਹਾਜ਼ਰੀ ਭਰੀ।ਪ੍ਰਤੀਯੋਗਤਾਵਾਂ ਵਿੱਚ ਜੇਤੂ ਰਹੇ ਸਿਖਿਆਰਥੀਆਂ ਨੂੰ ਪਤਵੰਤੇ ਸੱਜਣਾਂ ਨੇ ਇਨਾਮ ਦੇ ਕੇ ਉਨ੍ਹਾਂ ਦੀ ਹੌਸਲਾ ਵਧਾਈ ਕੀਤੀ।

ਰਮੇਸ਼ ਨਗਰ ਸਾਹਿਬ ਪੁਰਾ ਤੇ ਦਿੱਲੀ ਦੇ ਨੌਜੁਵਾਨਾਂ ਨੇ ਵੱਧ ਚੜ੍ਹ ਕੇ ਸੇਵਾ ਕੀਤੀ। ਲੰਗਰ ਦਾ ਸਾਰਾ ਇੰਤਜ਼ਾਮ ਪ੍ਰਧਾਨ ਸਾਧਾ ਸਿੰਘ ਜੀ ਦੀ ਅਗਵਾਈ ਚ ਹੋਇਆ। ਜੋੜਿਆਂ ਦੀ ਸੇਵਾ ਸੰਤ ਹਜ਼ਾਰਾ ਸਿੰਘ ਜੀ ਨੇ ਕੀਤੀ। ਅੱਜ ਦੇ ਸਮਾਗਮ ਦਾ ਮੁੱਖ ਉਦੇਸ਼ ਸਾਰਿਆਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ 'ਸਿਖਾਏ ਮਾਨਵੀ ਅਤੇ ਗੁਰਸਿੱਖੀ ਆਦਰਸ਼ਾਂ ਨੂੰ ਸੁਰਜੀਤ ਕਰਨਾ ਹੈ।

-ਹਰਪਾਲ ਸਿੰਘ ਸੋਧੀ

---

## ਗੁਰਮਤ ਸਿਖਲਾਈ ਸਮਾਗਮ (ਹਰਿਆਣਾ ਜੋਨ)
### ਪਹਿਲਾ ਸੈਸ਼ਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਦਿਖਾਏ ਆਦਰਸ਼ਾਂ ਨੂੰ ਮੁੱਖ ਰੱਖਦਿਆਂ ਅੱਜ ਦੇ ਗੁਰਮਤਿ ਸਿਖਲਾਈ ਸਮਾਗਮ ਦੀ ਆਰੰਭਤਾ ਅੰਮ੍ਰਿਤ ਮਈ ਗੁਰਬਾਣੀ ਆਸਾ ਦੀ ਵਾਰ ਨਾਲ ਸਥਾਨੀਯ ਇਸਤਰੀ ਵਿਦਿਅਕ ਜਥੇ ਦੀਆਂ ਬੱਚੀਆਂ ਬੀਬੀ ਜੀਵਨ ਕੌਰ ਤੇ ਬੀਬੀ ਸਿਦਕ ਕੌਰ ਨੇ ਜੱਥੇ ਸਮੇਤ ਵਾਰੇ ਦੇ ਰੂਪ ਵਿਚ ਲਾ ਕੇ ਕੀਤੀ।

ਉਸ ਤੋਂ ਬਾਅਦ ਰਜਿਸਟਰੇਸ਼ਨ ਦਾ ਕੰਮ ਸ਼ੁਰੂ ਹੋਇਆ, ਬੱਚੇ ਰਜਿ: ਕਰਵਾ ਕੇ ਲੰਗਰ ਛਕ ਕੇ ਆਪੋ ਆਪਣੇ ਸਥਾਨ ਤੇ ਆ ਬੈਠੇ। ਅੱਜ ਦੇ ਸਮਾਗਮ ਵਿਚ ਫਤਿਹਾਬਾਦ, ਸਿਰਸਾ, ਰਾਣੀਆਂ, ਸੰਤ ਨਗਰ, ਜਗਜੀਤ ਨਗਰ, ਕਰੀਵਾਲਾ,ਅੰਮ੍ਰਿਤਸਰ ਕਲਾਂ, ਐਲਨਾਬਾਦ, ਜੋੜਕੀਆਂ ਅਤੇ ਭਾਦਰਾ ਦੇ ਬੱਚਿਆਂ ਨੇ ਹਿੱਸਾ ਲਿਆ। ਸਮਾਗਮ ਦੀ ਅਰੰਭਤਾ ਦੀ ਅਰਦਾਸ ਛੋਟੀ ਬੱਚੀ ਮਨਪ੍ਰੀਤ ਕੌਰ(ਉਮਰ 8 ਸਾਲ) ਨੇ ਕੀਤੀ। ਉਪਰੰਤ ਰਾਗੀ ਮੈਹਲ ਸਿੰਘ ਜੀ ਵਲੋਂ ਚਲਦੀ 'ਰਾਗ ਨਾਦ' ਸੰਗੀਤ ਕਲਾ ਕੇਂਦਰ ਦੇ ਬੱਚਿਆਂ ਨੇ " ਜਲੇ ਹਰੀ, ਥਲੇ ਹਰੀ॥ " ਅਤੇ ਪ੍ਰਭ ਪਾਸ ਜਨ ਕੀ ਅਰਦਾਸਿ ਤੂੰ ਸਚਾ ਸਾਈਂ"॥ ਸ਼ਬਦ ਗਾਇਨ ਕਰਕੇ ਆਪਣੀ ਹਾਜ਼ਰੀ ਲਵਾਈ। ਉਸ ਤੋਂ ਬਾਅਦ ਇਸਤਰੀ ਵਿਦਿਅਕ ਜੱਥੇ ਦੀਆਂ ਬੱਚੀਆਂ ਬੀਬੀ ਜੀਵਨ ਕੌਰ ਤੇ ਬੀਬੀ ਸਿਦਕ ਕੌਰ ਨੇ ਹੋਰ ਸਾਥੀਆਂ ਸਹਿਤ "ਮੇਰੇ ਸਾਹਿਬਾ, ਤੂੰ ਮੈ ਮਾਣ ਨਿਮਾਣੀ॥" ਸ਼ਬਦ ਗਾਇਨ ਕਰਕੇ ਮਨ ਮੋਹਿਆ ਤੇ ਸੰਗਤਾਂ ਨੂੰ ਨਿਹਾਲ ਕੀਤਾ। ਉਸ ਤੋਂ ਬਾਦ ਗੁਰਮੀਤ ਸਿੰਘ ਚਾਨਾ ਨੇ ਸਟੇਜ ਸੰਭਾਲਦਿਆਂ ਆਏ ਮੁੱਖ ਮਹਿਮਾਨ ਤੇ ਬੱਚਿਆਂ ਨੂੰ ਜੀ ਆਇਆਂ ਕਹਿੰਦਿਆਂ ਬੀਬੀ ਬਲਵਿੰਦਰ ਕੌਰ ਸੰਗੂ ਐਲਨਾਬਾਦ ਨੂੰ ਆਮੰਤ੍ਰਿਤ ਕੀਤਾ। ਉਨ੍ਹਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ 1965 ਵਿਚ ਚਲਾਏ ਵਿਦਿਅਕ ਜਥੇ ਬਾਰੇ ਜਾਣਕਾਰੀ ਦਿੰਦਿਆਂ ਤੇ ਬਚਿਆਂ ਨੂੰ ਚੰਗੀ ਸੰਗਤ ਕਰਨ ਦਾ ਸੰਦੇਸ਼ ਦਿੱਤਾ ਤੇ ਉਨ੍ਹਾਂ ਨੇ ਸਟੇਜ ਪ੍ਰਧਾਨ ਲਖਵੀਰ ਸਿੰਘ ਨੂੰ ਸੰਗਤਾਂ ਨੂੰ ਸੰਬੋਧਨ ਹੋਣ ਵਾਸਤੇ ਬੁਲਾ ਕੇ ਆਪਣਾ ਸਥਾਨ ਗ੍ਰਹਿਣ ਕੀਤਾ। ਪ੍ਰਧਾਨ ਜੀ ਨੇ ਸਭ ਨੂੰ ਜੀ ਆਇਆਂ ਕਹਿੰਦਿਆਂ ਸਮਾਗਮ ਸ਼ੁਰੂ ਕਰਨ ਦੀ ਆਗਿਆ ਦਿੱਤੀ। ਉਸ ਤੋਂ ਬਾਦ ਦਾਸ ਨੇ ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਦੇ ਸੇਵਾਦਾਰ ਬੀਬੀ ਸੁੰਦਰਜੀਤ ਕੌਰ ਨੂੰ ਸਟੇਜ ਆਮੰਤਰਿਤ ਕੀਤਾ। ਉਨ੍ਹਾਂ ਨੇ ਬਚਿਆਂ ਨੂੰ ਵਿੱਦਿਅਕ ਜਥੇ ਅਤੇ ਆਪਨੇ ਗੁਰੂ ਇਤਿਹਾਸ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਅਤੇ ਉਸ ਤੋਂ ਬਾਦ ਸਟੇਜ ਤੇ ਬੀਬੀ ਅੰਮ੍ਰਿਤ ਕੌਰ ਆਏ। ਉਨ੍ਹਾਂ ਨੇ ਨਾਮ ਜਪਣ ਅਤੇ ਨਾਮ ਦੀ ਮਹਿਮਾ ਬਾਰੇ ਵਿਸਥਾਰ ਨਾਲ ਦੱਸਿਆ। ਅਤੇ ਫਿਰ ਸਟੇਜ'ਤੇ ਆਮੰਤ੍ਰਿਤ ਕੀਤਾ ਨਾਮਧਾਰੀ ਦਰਬਾਰ ਦੇ ਸਕੱਤਰ ਅਤੇ ਸਲਾਹਕਾਰ ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਸੰਤ ਗੁਰਮੁਖ ਸਿੰਘ ਰਹਿਬਰ, ਉਹਨਾਂ ਵਿਦਿਅਕ ਜੱਥੇ ਦੀਆਂ ਕਾਰਗੁਜਾਰੀਆਂ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਦਿਅਕ ਜੱਥੇ ਨੂੰ ਦੇਣ ਬਾਰੇ ਤੇ ਬਚਿਆਂ ਨੂੰ ਅਨੁਸ਼ਾਸ਼ਨ ਵਿੱਚ ਰਹਿਣ ਦਾ ਸੰਦੇਸ਼ ਦਿੱਤਾ। ਉਸ ਤੋਂ ਬਾਦ ਸਟੇਜ ਤੇ ਆਏ ਬੀਬੀ ਜੀਵਨ ਕੌਰ ਜੀ ਸਿਰਸਾ, ਨੇ ਦੱਸਿਆ ਕਿ ਗੁਰਬਾਣੀ ਦੇ ਅਧਾਰ ਤੇ ਚਲ ਕੇ ਅਸੀ ਕਿਸ ਤਰ੍ਹਾਂ ਵਧੀਆ ਬਣ ਸਕਦੇ ਹਾਂ। ਫਿਰ ਮਾਸਟਰ ਬਲਕਾਰ ਸਿੰਘ ਨੇ ਪੁਰਾਣੇ ਗੁਰਸਿੱਖਾਂ ਬਾਰੇ ਬਹੁਤ ਵਿਸਥਾਰ ਨਾਲ ਦੱਸਿਆ।ਜਥੇਦਾਰ ਧਰਮਪਾਲ ਸਿੰਘ ਹੀਰਾ, ਜੋ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਨਾਲ ਸ਼ੁਧ ਗੁਰਬਾਣੀ ਦੀ ਸੰਥਯਾ ਦੇਂਦੇ ਹਨ। ਉਨ੍ਹਾਂ ਨੇ ਬੱਚਿਆਂ ਅਤੇ ਸਾਰੀ ਸੰਗਤ ਨੂੰ ਗੁਰਬਾਣੀ ਬਾਰੇ ਬੜੇ ਵਿਸਥਾਰ ਨਾਲ ਦੱਸਿਆ।

ਉਪਰੰਤ ਗੁਰਮਤਿ-ਮੁਕਾਬਲੇ ਸ਼ੁਰੂ ਹੋਏ।ਪਹਿਲਾ ਮੁਕਾਬਲਾ 10 ਤੋਂ 14 ਸਾਲ ਭਾਸ਼ਣ, ਉਸਦੇ ਜੱਜ ਸਾਹਿਬਾਨ ਸਨ ਸੰਤ ਗੁਰਮੁਖ ਸਿੰਘ ਜੀ ਰਹਿਬਰ ਅਤੇ ਮਾਸਟਰ ਬਲਕਾਰ ਸਿੰਘ ਜੀ ਅਤੇ ਇਸ ਦੇ ਨਾਲ ਹੀ 3 ਤੋਂ 5 ਅਰਦਾਸ ਪਾ: 12ਵੀਂ, ਇਸ ਦੇ ਜੱਜ ਸਨ ਗੁਰਦੇਵ ਸਿੰਘ ਚੀਮਾ ਅਤੇ ਗੁਰਪ੍ਰੀਤ ਸਿੰਘ ਸ੍ਰੀ ਭੈਣੀ ਸਾਹਿਬ ਤੋਂ ਫਿਰ ਨਾਲ ਹੀ 6 ਤੋਂ 9 ਅਰਦਾਸ ਪਾ: 12ਵੀਂ ਅਤੇ ਪਰਸ਼ਾਦਾ ਛਕਣ ਉਪਰੰਤ ਅਰਦਾਸ ਮੁਕਾਬਲਾ,

ਇਸ ਦੇ ਜੱਜ ਸਨ ਸੂਬਾ ਬਲਦੇਵ ਸਿੰਘ ਜੀ ਐਲਨਾਬਾਦ ਅਤੇ ਸੂਬਾ ਬਲਕਾਰ ਸਿੰਘ ਜੀ ਸੰਤ ਨਗਰ। ਫਿਰ ਭਾਸ਼ਣ ਮੁਕਾਬਲਾ 15 ਤੋਂ 18 ਸ਼ੁਰੂ ਹੋਇਆ। ਇਸ ਦੇ ਜੱਜ ਵੀ ਸੰਤ ਗੁਰਮੁਖ ਸਿੰਘ ਰਹਿਬਰ ਅਤੇ ਮਾਸਟਰ ਬਲਕਾਰ ਸਿੰਘ ਜੀ ਹੀ ਸਨ। ਅਤੇ ਨਾਲ ਹੀ ਸ਼ੁਰੂ ਹੋਈ ਸ਼ੁੱਧ ਗੁਰਬਾਣੀ 10 ਤੋਂ 14 ਸਾਲ, ਇਸ ਦੇ ਜੱਜ ਸਨ ਸੂਬਾ ਬਲਕਾਰ ਸਿੰਘ ਜੀ ਅਤੇ ਗੁਰਪ੍ਰੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਅਤੇ ਉਸ ਦੇ ਨਾਲ-ਨਾਲ ਦਸਤਾਰ ਮੁਕਾਬਲਾ, ਜਿਸ ਦੇ ਜੱਜ ਸਨ ਗੁਰਦੇਵ ਸਿੰਘ ਚੀਮਾ ਅਤੇ ਗੁਰਮੀਤ ਸਿੰਘ ਚਾਨਾ। ਉਸ ਤੋਂ ਬਾਦ ਸ਼ੁੱਧ ਗੁਰਬਾਣੀ 15 ਤੋਂ 18 ਸਾਲ ਅਤੇ 18 ਤੋਂ 50 ਜੋ ਵਿਸ਼ੇਸ਼ ਵਰਗ ਦੀ ਸ਼ੁੱਧ ਗੁਰਬਾਣੀ ਮੁਕਾਬਲਾ ਸ਼ੁਰੂ ਹੋਇਆ। ਇਸ ਦੇ ਜੱਜ ਜਥੇਦਾਰ ਹੀਰਾ ਸਿੰਘ ਜੀ ਅਤੇ ਸੂਬਾ ਬਲਕਾਰ ਸਿੰਘ ਜੀ, ਗੁਰਪ੍ਰੀਤ ਸਿੰਘ ਅਤੇ ਸੂਬਾ ਬਲਦੇਵ ਸਿੰਘ ਰਹੇ। ਇਨਾਂ ਮੁਕਾਬਲਿਆਂ ਦੇ ਨਾਲ ਹੀ ਦੁਪਹਿਰ ਦਾ ਸੈਸ਼ਨ ਖਤਮ ਹੋਇਆ। ਬਚਿਆਂ ਨੇ ਲੰਗਰ ਪਾਣੀ ਅਤੇ ਮੈਂਗੋ ਸ਼ੇਕ ਦੇ ਗਫੇ ਛਕੇ।

**ਦੂਸਰਾ ਸੈਸ਼ਨ**

ਦੂਸਰੇ ਸੈਸ਼ਨ ਦੀ ਸ਼ੁਰੂਆਤ ਨਾਮ ਸਿਮਰਨ ਦੀ ਅਰਦਾਸ ਕਾਕਾ ਸਮਰਜੋਤ ਸਿੰਘ (10 ਸਾਲ) ਨੇ ਕੀਤੀ ਅਤੇ ਸਮਾਪਤੀ ਦੀ ਅਰਦਾਸ ਛੋਟੀ ਬੱਚੀ ਰਜਿੰਦਰ ਕੌਰ (9 ਸਾਲ) ਨੇ ਕੀਤੀ। ਨਿਤਨੇਮ ਦੀ ਸਮਾਪਤੀ ਤੋਂ ਬਾਦ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੇ ਸੇਵਾਦਾਰ ਬੀਬੀ ਸਿਮਤੇਸ਼ਵਰ ਕੌਰ ਜੀ ਬਚਿਆਂ ਨੂੰ ਆਪਣੇ ਸਤਿਗੁਰੂ ਜੀ ਦੇ ਹੁਕਮ ਵਿਚ ਰਹਿ ਕੇ ਸੇਵਾ ਕਰਕੇ ਕੀ ਪ੍ਰਾਪਤੀਆਂ ਹੁੰਦੀਆਂ ਹਨ ਦੇ ਬਾਰੇ ਵਿਸਥਾਰ ਵਿਚ ਦੱਸਿਆ ਤੇ ਫੇਰ ਸੁਵਰਨ ਸਿੰਘ ਜੀ ਵਿਰਕ, ਹੁਰਾਂ ਨੇ ਬੱਚਿਆਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਾਰੇ ਪਰਉਪਕਾਰਾਂ ਬਾਰੇ ਦੱਸਿਆ। ਜੋ ਫਿਰ ਸੰਤ ਸੁਖਚੈਨ ਸਿੰਘ ਜੀ ਭੰਗੂਰ, ਨੇ ਬੱਚਿਆਂ ਨੂੰ ਅੱਛੇ ਸਰੋਤੇ ਬਨਣ ਵਾਸਤੇ ਬਹੁਤ ਵਧੀਆ ਢੰਗ ਨਾਲ ਦੱਸਿਆ ਕਿ ਇਕ ਵਧੀਆ ਸਰੋਤਾ ਹੀ ਵਧੀਆ ਬੁਲਾਰਾ ਬਣ ਸਕਦਾ ਹੈ।

ਇਸ ਤੋਂ ਬਾਦ ਭਾਸ਼ਣ ਮੁਕਾਬਲਾ 6 ਤੋਂ 9 ਵਾਲਿਆਂ (1 ਮਿੰਟ ਦੀ ਸਪੀਚ) ਦਾ ਸ਼ੁਰੂ ਹੋਇਆ। ਇਸ ਦੇ ਜੱਜ ਸਨ ਸੰਤ ਗੁਰਮੁਖ ਸਿੰਘ ਜੀ ਰਹਿਬਰ ਅਤੇ ਮਾਸਟਰ ਬਲਕਾਰ ਸਿੰਘ ਜੀ ਅਤੇ ਇਸ ਦੇ ਨਾਲ ਹੀ ਉਧਰ ਦੂਸਰੇ ਹਾਲ ਵਿਚ ਸਲਾਦ ਸਜਾਵਟ ਮੁਕਾਬਲਾ 10 ਤੋਂ 14 ਸਾਲ ਚਲ ਰਿਹਾ ਸੀ। ਇਸ ਦੇ ਜੱਜ ਸਨ ਬੀਬੀ ਸੁੰਦਰਜੀਤ ਕੌਰ ਅਤੇ ਬੀਬੀ ਸਿਮਤੇਸ਼ਵਰ ਕੌਰ ਜੀ। ਅੰਤ ਵਿਚ ਦੀਵਾਨ ਪ੍ਰਤੀਯੋਗਤਾ ਹੋਈ। ਇਸ ਦੇ ਜੱਜ ਸਨ ਜ:ਹੀਰਾ ਸਿੰਘ ਅਤੇ ਜ: ਜਸਵਿੰਦਰ ਸਿੰਘ ਜੀ ਭਿੰਡਰ, ਅਤੇ ਉਸ ਤੋਂ ਬਾਅਦ ਡਾ: ਪੁਸ਼ਪਿੰਦਰ ਸਿੰਘ ਕੂਕਾ ਨੇ ਅੱਖਾਂ ਦਾ ਧਿਆਨ ਰੱਖਣ ਬਾਰੇ ਚੰਗੀਆਂ ਗੱਲਾਂ ਸਿਖਿਆਰਥੀਆਂ ਨਾਲ ਕੀਤੀਆਂ। ਨੇਤਰ ਦਾਨ ਕਰਨ ਲਈ ਸਤਿਗੁਰੂ ਜੀ ਦੇ ਹੁਕਮ ਸੁਣਾ ਕੇ ਪ੍ਰੇਰਿਆ ਅਤੇ ਇਸ ਮੌਕੇ 50 ਫਾਰਮ ਨੇਤਰ ਦਾਨ ਕਰਨ ਵਾਲਿਆਂ ਦੇ ਭਰੇ ਉਪਰੰਤ ਇਨਾਮ ਵੰਡ ਸਮਾਰੋਹ ਹੋਇਆ।ਅੰਤ ਵਿਚ ਪ੍ਰਧਾਨ ਲਖਵੀਰ ਸਿੰਘ, ਅਮੀਰ ਸਿੰਘ, ਹਰਜੀਤ ਸਿੰਘ, ਗੁਲਜਾਰ ਸਿੰਘ, ਇੰਦਰ ਸਿੰਘ ਰਾਣਾ ਜੀ ਅਤੇ ਗਿਆਨੀ ਜੀ ਨੇ ਸਾਰੀ ਸੰਗਤਾਂ ਦਾ ਧੰਨਵਾਦ ਕੀਤਾ।

ਦੀਵਾਨ ਤੋਂ ਪਹਿਲਾਂ ਕਵਿਜ਼ ਮੁਕਾਬਲਾ ਵੀ ਹੋਇਆ ਸੀ। ਉਸ ਮੁਕਾਬਲੇ ਨੂੰ ਬਹੁਤ ਹੀ ਵਧੀਆ ਢੰਗ ਨਾਲ ਬੀਬੀ ਸੁੰਦਰ ਜੀਤ ਕੌਰ, ਬੀਬੀ ਸਿਮਤੇਸ਼ਵਰ ਕੌਰ ਅਤੇ ਅਮੀਰ ਸਿੰਘ ਨੇ ਗੁਰੂ ਇਤਿਹਾਸ ਦੇ ਸਵਾਲ ਪੁੱਛ ਕੇ ਬਚਿੱਆਂ ਦੀ ਜਾਣਕਾਰੀ ਵਧਾਈ।

**ਰਜਿ: ਦੀ ਸੇਵਾ**:- ਹਰਮੀਤ ਸਿੰਘ, ਰਤਨ ਸਿੰਘ, ਈਸ਼ਰ ਸਿੰਘ। ਡੇਲੀਗੇਟਸ ਦੀ ਗਿਣਤੀ 350

**ਲੰਗਰ ਦੀ ਸੇਵਾ**:- ਮੋਹਨ ਸਿੰਘ ਬਾਜਵਾ, ਪਲਵਿੰਦਰ ਸਿੰਘ ਅਤੇ ਸਾਥੀ,ਜਸਵੰਤ ਕੌਰ, ਬਲਵੀਰ ਕੌਰ ਅਤੇ ਸਾਥੀ

**ਸਰਵੋਤਮ ਮੈਂਬਰ ਲੜਕਾ**:- ਰਣਜੀਤ ਸਿੰਘ ਸਪੁੱਤਰ ਰਜਿੰਦਰ ਸਿੰਘ ਸਿਰਸਾ

**ਸਰਵੋਤਮ ਮੈਂਬਰ ਲੜਕੀ**:- ਤਜਿੰਦਰ ਕੌਰ ਸਪੁੱਤਰੀ ਜਸਪਾਲ ਸਿੰਘ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਾ

**ਅਨੁਸ਼ਾਸਿਤ ਜਥਾ**:- ਸ੍ਰੀ ਸਤਿਗੁਰੂ ਹਰੀ ਸਿੰਘ ਮਹਾ ਵਿਦਿਆਲਾ

ਇਸ ਸਮਾਗਮ ਦੀ ਸੇਵਾ ਤਨ, ਮਨ, ਧਨ ਨਾਲ ਸਰਸੇ ਦੀ ਸੰਗਤ ਨੇ ਕੀਤੀ।

**-ਗੁਰਮੀਤ ਸਿੰਘ ਚਾਨ**

# ਪ੍ਰਤੀਕਿਰਆ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸਤਿਕਾਰ ਯੋਗ ਸੰਪਾਦਕੀ ਮੰਡਲ,

ਸਨਿਮਰ ਸਤਿ ਸ੍ਰੀ ਅਕਾਲ ਪ੍ਰਵਾਨ ਹੋਵੇ ਜੀ।

ਕਾਫ਼ੀ ਸਮੇਂ ਬਾਅਦ 'ਸਤਿਜਗ' ਮੈਗਜੀਨ ਦੇ ਰੂਪ 'ਚ ਪ੍ਰਾਪਤ ਹੋਇਆ। 'ਅਣਜਾਣ ਜੀ' ਦੇ ਬਾਅਦ ਜਿਵੇਂ, ਕੁਝ ਖਲਾਅ ਪੈਦਾ ਹੋਇਆ ਉਸ ਦਾ ਪ੍ਰਭਾਵ ਇਸ ਪਰਚੇ ਤੇ ਵੀ ਪਿਆ ਜਾਪਦਾ ਹੈ। ਫਿਰ ਵੀ ਬਹੁਤ ਵਧੀਆ ਉਪਰਾਲਾ ਹੈ ਕਿ ਸ੍ਰੀ ਭੈਣੀ ਸਾਹਿਬ ਮੁਖ ਦਫ਼ਤਰ ਵਜੋਂ ਅਤੇ ਸਤਿਜੁਗ ਮੈਗਜ਼ੀਨ ਦੇ ਰੂਪ ਵਿਚ ਛਪਣਾ ਸ਼ੁਰੂ ਹੋ ਗਿਆ ਹੈ। ਸੰਪਾਦਕੀ ਮੰਡਲ 'ਚ ਵੀ ਬਹੁਤ ਸੁਲਝੇ, ਪੜ੍ਹੇ ਲਿਖੇ ਵਿਦਵਾਨ ਮੌਜੂਦ ਹਨ।

ਸਤਿਕਾਰ ਯੋਗ ਸੰਤ ਜੀਓ ਜਦੋਂ ਇਹ ਪਰਚਾ ਜੀਵਨ ਨਗਰੋਂ ਛਪਦਾ ਸੀ ਉਸ ਤੋਂ ਬਾਅਦ ਦਿੱਲੀ ਤੋਂ ਛਪਣਾ ਸ਼ੁਰੂ ਹੋਇਆ ਤਾਂ ਦੋਨਾਂ ਪਰਚਿਆਂ ਦੇ ਮਿਆਰ 'ਚ ਕਿੰਨਾ ਫਰਕ ਪਿਆ, ਇਹ ਦੱਸਣ ਦੀ ਲੋੜ ਨਹੀਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖ਼ਸ਼ਿਸ਼ ਅਤੇ ਹੰਸਪਾਲ ਜੀ, ਅਣਜਾਣ ਜੀ ਦੀ ਲਗਨ-ਮਿਹਨਤ ਸਦਕਾ ਬਹੁਤ ਉੱਚੀਆਂ ਬੁਲੰਦੀਆਂ ਤੇ ਪੁੱਜਾ।

ਮੈਂ ਗੱਲ ਹੁਣ ਛਪ ਰਹੇ ਮੈਗਜ਼ੀਨ ਬਾਰੇ ਕਰਾਂ। ਹਾਜ਼ਰਾ ਹਜ਼ੂਰ ਗ਼ੀਬ ਨਿਵਾਜ਼ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਜਿਸ ਕੰਮ ਨੂੰ ਹੱਥ ਪਾਇਆ, ਉਹ ਸਦਾ ਚੜ੍ਹਦੀ ਕਲਾ ਵਿੱਚ

ਰਿਹਾ ਅਤੇ International Level ਤਕ ਪਹੁੰਚ ਹੋਈ। ਇਵੇਂ ਹੀ ਮੈਂ ਸਮਝਦਾਂ ਕਿ ਇਹ ਮੈਗਜੀਨ ਸਤਿਜੁਗ ਵੀ Topper ਹੋਵੇਗਾ, ਹਰ ਪਖੋਂ ਕਾਗਜ਼ਾਂ, ਪ੍ਰਿੰਟਿਗ ਅਤੇ ਮਿਆਰੀ ਸਮੱਗਰੀ ਅਤੇ ਵਧੀਆ ਫੋਟਆਂ ਰਾਹੀਂ।

ਮੈਂ ਇਸ ਮੈਗਜ਼ੀਨ ਦੇ ਟਾਈਟਲ ਬਾਰੇ ਲਿਖ ਰਿਹਾ ਹਾਂ- ਸਭ ਤੋਂ ਉਪਰ ੧੯-ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥ ਲਿਖਣਾ ਜਰੂਰੀ ਨਹੀਂ ਸਮਝਿਆ। 'ਸਪਤਾਹਿਕ' ਹੈ ਜਾਂ ਨਹੀਂ ਇਹ ਵੀ ਨਹੀਂ ਛਪਿਆ। ਪੰਜਾਬੀ ਤਾਰੀਖ ਅਤੇ ਸਾਲ ਲਿਖਣਾ ਛੱਡ ਦਿੱਤਾ ਹੈ, ਇਸ ਦੇ ਨਾਲ ਹੀ ਸੰਗਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਨਹੀਂ ਛਪਿਆ ਭਾਂਵੇ ਇਹ ਅੰਦਰਲੇ ਸਫੇ ਤੇ ਛਪ ਰਿਹਾ ਹੈ।

ਕੁਝ ਪ੍ਰਿਟਿੰਗ ਗਲਤੀਆਂ ਹੋਈਆਂ ਹਨ, ਅਗਾਂਹ ਤੋ ਨਾ ਹੋਣ ਤਾਂ ਚੰਗਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੱਥ-ਲਿਖਤ ਪਤਰ ਜਾਂ ਮੈਟਰ ਛਪਦਾ ਰਹੇ ਤਾਂ ਚੰਗਾ ਲੱਗੇਗਾ। ਜੋ ਗੁਰਬਾਣੀ ਦੀਆਂ ਤੁਕਾਂ (ਆਦਿ ਜਾਂ ਦਸਮ ਗ੍ਰੰਥ), ਭਾਈ ਗੁਰਦਾਸ ਦੀਆਂ ਵਾਰਾਂ, ਆਦਿ 'ਚੋਂ ਛਪਣ ਉਨ੍ਹਾਂ ਵੱਲ ਖਾਸ ਧਿਆਨ ਦਿੱਤਾ ਜਾਵੇ ਕਿ ਗਲਤੀ ਨ ਹੋਵੇ। ਜੇ ਕਰ ਪੰਨਾ ਨੰ. ਵੀ ਨਾਲ ਦਿੱਤਾ ਜਾਵੇ ਤਾਂ ਹੋਰ ਠੀਕ ਰਹੇਗਾ।

ਇਸੇ ਪਹਿਲੇ ਮੈਗਜ਼ੀਨ ਦੇ ਪੰਨਾ 26 ਤੇ ਛਪੇ ਸਤਿਗੁਰੂ ਜੀ ਦੇ ਥਾਈਲੈਂਡ ਦੌਰੇ ਦੀ ਰਿਪੋਰਟ ਪੜ੍ਹੋ। ਉਪਰ 24 ਤੋਂ 29 ਮਈ 2018 ਹੈ ਪਰ ਰਿਪੋਰਟ ਅਪ੍ਰੈਲ ਮਹੀਨੇ ਦੀ ਹੈ।

ਸੁੱਚੇ ਮੋਤੀ ਨਾਂ ਹੇਠ ਪੂਰਾ ਪੰਨਾ ਸਿੱਖੀ ਪਰੰਪਰਾ, ਸ੍ਰੀ ਸਤਿਗੁਰੂ ਸਾਹਿਬਾਨ ਦੇ ਹੁਕਮ ਜਾਂ ਗੁਰਬਾਣੀ ਆਸ਼ੇ ਅਨੁਸਾਰ ਨਹੀਂ ਲੱਗਦਾ। ਸਾਡੇ ਗੁਰਸਿੱਖ ਇਤਿਹਾਸ ਜਾਂ ਸ੍ਰੀ ਸਤਿਗੁਰੂ ਜੀ ਵੱਲੋਂ ਉਚੇਚੇ ਹੁਕਮ ਵੀ ਛਾਪੇ ਜਾ ਸਕਦੇ ਹਨ।

ਬਾਲ ਸੰਦੇਸ਼- ਪੰਨਾ, ਛੋਟੇ ਬੱਚਿਆਂ ਵਾਸਤੇ ਖਿੱਚ ਦਾ ਕਾਰਣ ਬਣੇ, ਬਹੁਤ ਚੰਗਾ ਉਪਰਾਲਾ ਹੈ। ਅਗਾਂਹ ਤੋਂ ਸੁਚਾਰੂ ਗੱਲਾਂ ਜੋ ਬੱਚਿਆਂ ਦੀ ਜਾਣਕਾਰੀ ਵਧਾਉਣ ਅਤੇ Interest ਪੈਦਾ ਹੋਵੇ-ਆਪਣੇ ਗੁਰਸਿੱਖੀ ਵਿਰਸੇ ਵਾਸਤੇ। ਹੁਣ ਮੈਂ ਕੁਝ ਹੋਰ ਅਰਜ਼ ਕਰਾਂ- ਕ੍ਰਿਪਾ ਕਰਕੇ ਧਿਆਨ ਦਿਓ- ਇਸ ਮੈਗਜੀਨ ਪਰਚੇ ਦੀ ਗਿਣਤੀ ਕਿੰਨੀ ਕੁ ਹੈ ਛਪਣ ਦੀ? ਕੀ ਇਹ ਸਿਰਫ ਪੰਜਾਬ ਵਾਸਤੇ ਹੀ ਹੈ? ਕਿਉਂਕਿ ਪੰਜਾਬ ਤੋਂ ਬਾਹਰ ਬਹੁਤੇ ਬੱਚੇ-ਨੌਜੁਆਨ ਪੰਜਾਬੀ ਨਹੀਂ ਪੜ੍ਹ ਸਕਦੇ ਸੋ ਕੁਝ ਪੰਨੇ English ਅਤੇ Hindi Matter ਵਾਸਤੇ ਰਾਖਵੇਂ ਹੋਣੇ ਜਰੂਰੀ ਹਨ। ਪ੍ਰਿੰਸੀਪਲ ਸਤਵੰਤ ਕੌਰ ਜੀ ਸ਼ਾਇਦ ਹਿੰਦੀ ਦੇ ਵਿਦਵਾਨ ਵੀ ਹਨ। ਉਨ੍ਹਾਂ ਦੀ ਜਾਂ ਹੋਰ ਵਿਦਵਾਨਾਂ ਦੀ ਸੇਵਾ ਲਈ ਜਾਵੇ English ਵਾਸਤੇ Hanspal Ji ਅਤੇ ਹੋਰ ਵਿਦਵਾਨਾਂ ਤੋਂ ਲਿਖਵਾਇਆ ਜਾ ਸਕਦਾ ਹੈ। ਇਸ ਮੈਗਜ਼ੀਨ ਛਪਣ ਦੀ ਗਿਣਤੀ ਵਧੇ, ਸਾਡੇ ਪਾਠਕ ਜਿਆਦਾ ਹੋਣ, ਇਸਦਾ ਸ੍ਰੇਅ ਗੁਰਸਿੱਖੀ ਮਾਰਗ ਦਰਸਾਉਂਦਾ ਹੋਵੇ ਅਤੇ ਇਹ ਪੰਥਕ ਰਿਸਾਲਾ ਮਿਆਰੀ ਗੁਣ ਪ੍ਰਗਟ ਕਰਦਾ ਹੋਵੇ। ਨਾਮਧਾਰੀ ਇਤਿਹਾਸ, ਦੇਹ-ਧਾਰੀ ਸਤਿਗੁਰੂ ਪ੍ਰਸੰਗ ਨਾਲ -ਉੱਚ ਬੁਲੰਦੀਆਂ ਨੂੰ ਛੋਹੇ, ਇਹੀ ਕਾਮਨਾ ਕਰਦਾ ਹੋਈਆਂ ਗਲਤੀਆਂ ਦੀ ਆਪ ਤੋਂ ਖ਼ਿਮਾ ਮੰਗਦਾ ਹਾਂ, ਆਸ ਕਰਦਾ ਹਾਂ ਕਿ ਆਉਣ ਵਾਲੇ ਪਰਚੇ ਬਹੁਤ ਵਧੀਆ ਹੋਣਗੇ ਅਤੇ ਚੰਗੇ ਲਗਣਗੇ।


ਦਾਸ -
ਸੰਤੋਖ ਸਿੰਘ ਨਾਮਧਾਰੀ
ਜਮੁਨਾ ਨਗਰ
ਮੋ. 8168143571


## ਸਤਿਜੁਗ ਦੇ ਨਵੇਂ ਸਰੂਪ ਨੂੰ ਸਮਰਪਿਤ

ਗੀਤ ਮੰਗਾਂ ਦਸਮੇਸ਼ ਪਿਤਾ ਦੀ
ਜਿਸ ਚਲਵਾਈ ਦੇਸ਼ ਮੰਝਾਰੇ।
ਕਲਿਯੁਗ ਮੇਂ ਸਤਿਜੁਗ ਵਰਤਾਊਂ
ਕਿਹਾ ਬਾਰ੍ਹਵੇਂ ਬਾਪ ਪਿਆਰੇ।
ਸੁੱਕ ਚਲਾ ਸਿੱਖੀ ਦਾ ਉਪਵਨ
ਆਂਧੀ ਜੋਰ ਜ਼ੁਲਮ ਕਰ ਭਾਰੇ।
ਗੁਰੂ ਹਰੀ ਸਿੰਘ ਹਰੀ ਕਰੀ ਤਬ
ਜਬ ਪੀਆ ਪਰਦੇਸ ਸਿਧਾਰੇ।
ਵਡ ਪ੍ਰਤਾਪ ਮਹਾਂ ਨੂਰਾਨੀ
ਨੂਰ ਨਜ਼ਰ ਨਿਰਮਲ ਬਰਸਾਈ।
ਪਹਿਨ ਇਲਾਹੀ ਅੱਖਰ ਬਾਣਾ
ਘਰ ਘਰ ਕੀ ਸਤਿਜੁਗ ਰੁਸ਼ਨਾਈ।
ਕਲਿਜੁਗੀਆਂ ਦੀਆਂ ਅੱਖਾਂ ਅੰਦਰ
ਜਿਸ ਨੇ ਚੋਭ ਅਵੱਲੀ ਲਾਈ।
ਨੂਰ ਰੱਬਾਨੀ ਰੋਕਣ ਖਾਤਰ
ਇਸ ਤੇ ਰੋਕ ਤਿਨਾ ਲਾਗਵਾਈ।
ਅੰਧ ਗੁਬਾਰ ਹਾਰ ਉਠ ਭਾਗਾ
ਜਬ ਜਗਜੀਤ ਗੁਰੂ ਪਰਗਾਸਾ।
ਬੱਦਲ ਛਿਟਕ ਗਏ ਕਲਿਜੁਗ ਦੇ
ਸਤਿਜੁਗ ਨੂਰ ਭਰਾ ਆਕਾਸਾ।
ਸੁੰਦਰ ਰੂਪ ਸਰੂਪ ਮਨੋਹਰ
ਦੇਖ ਦੇਖ ਦਿਖ ਦਰਦ ਬਿਨਾਸਾ।
ਤਹਿਰੀਰੀਂ ਤਸਵੀਰ ਲੁਭਾਇਆ
ਘਰ ਬੈਠੇ ਭਰਿਆ ਮਨ ਕਾਸਾ।
ਉਦੇ ਭਇਆ ਗੁਰ ਉਦੇ ਸਿੰਘ
ਅਬ ਭਈ ਭੋਰ ਹੋਆ ਉਜਿਆਰਾ।
ਕੰਬੀ ਤਾਕਤ ਫੇਰ ਕਲਿਜੁਗੀ
ਸਤਿਜੁਗ ਰੂਪ ਨਵਾਂ ਅਵਤਾਰਾ।
ਗੁਰ ਉਪਦੇਸ਼ ਆਦੇਸ਼ ਸੰਦੇਸ਼ਾ
ਅਵਲੋਕਤ ਨੂਰੀ ਝਲਕਾਰਾ।
ਬਾਗੋ ਬਾਗ 'ਬਾਜਵਾ' ਹੋਇਆ
ਜਬ ਸਤਿਜੁਗ ਨਵ ਰੂਪ ਨਿਹਾਰਾ।


ਲਖਵਿੰਦਰ ਸਿੰਘ ਬਾਜਵਾ
ਪਿੰਡ-ਜਗਜੀਤ ਨਗਰ, ਸਿਰਸਾ
ਸੰਪਰਕ:94176-34506

# ਪੰਥਕ ਸਰਗਰਮੀਆਂ



ਐਲਨਾਬਾਦ ਗੁਰਦੁਆਰਾ
ਵਿੱਚ ਸ੍ਰੀ ਸਤਿਗੁਰੂ ਜੀ
ਦਰਸ਼ਨ ਦਿੰਦੇ ਹੋਏ।



ਸ੍ਰੀ ਸਤਿਗੁਰੂ ਜੀ
ਦਿੱਲੀ ਵਿਖੇ ਬੱਚੇ ਨੂੰ ਦਸਤਾਰ
ਸਜਾਉਣ ਦੀ ਬਖਸ਼ਿਸ਼
ਕਰਦੇ ਹੋਏ।



ਸ੍ਰੀ ਸਤਿਗੁਰੂ ਜੀ ਨੇ ਸੰਤ ਦਵਿੰਦਰ ਸਿੰਘ
ਦੇ ਪੁੱਤਰ ਦਿਆਲ ਸਿੰਘ ਅਤੇ ਦਰਬਾਰ ਸਿੰਘ
ਨੂੰ ਦਸਤਾਰ ਸਜਾਉਣ ਦੀ ਬਖਸ਼ਿਸ਼ ਕੀਤੀ।



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ
ਜਸਵੰਤ ਸਿੰਘ ਮਸਤ (ਸੰਪਾ.)ਪੁਸਤਕ
ਕਾਵਿ-ਪੁਸ਼ਪਾਂਜਲੀ ਭੇਂਟ ਕਰਦਾ ਹੋਇਆ।

Date of Publication: 1-08-2018,
Date of Posting: 2-3 Aug. 2018

RNI NO. 55658/93 Delhi Postal Regd. No. DL(W) 01/2055/18-20

# ਬੱਸੀਆਂ ਵਾਲੀ ਕੋਠੀ (ਰਾਇਕੋਟ)


(ਪੁਰਾਣੀ ਤਸਵੀਰ)


(ਅੱਜ ਦੇ ਸਮੇਂ ਦੀ ਤਸਵੀਰ)

ਬੱਸੀਆਂ ਵਾਲੀ ਕੋਠੀ ਵਿੱਚ ਰਾਇਕੋਟ ਸਾਕੇ ਦੇ ਤਿੰਨਾਂ ਸਿੰਘਾਂ

1. ਗੁਰਮੁੱਖ ਸਿੰਘ
2. ਮੰਗਲ ਸਿੰਘ
3. ਮਸਤਾਨ ਸਿੰਘ

ਦੇ ਖਿਲਾਫ ਮੁਕੱਦਮਾ ਚਲਾਇਆ ਗਿਆ। ਇਸ ਮੁਕੱਦਮੇ ਦੌਰਾਨ ਕਮਿਸ਼ਨਰ ਫੋਰਸਾਈਥ ਨੇ 28 ਜੁਲਾਈ 1871 ਈ. ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਏਥੇ ਬੁਲਾਇਆ ਸੀ। ਸਰਕਾਰ ਨੇ ਇਸ ਜਗ੍ਹਾ 'ਤੇ ਹੀ ਸਿੰਘਾਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਸੀ ਅਤੇ ਫਿਰ 5 ਅਗਸਤ 1871 ਈ. ਨੂੰ ਉਹਨਾਂ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ।

Printed and Published by Mr. Harvendra Singh Hanspal on behalf of Namdhari Darbar.
Printed at Summit advertising press, 2DLF (Part), Moti Nagar, New Delhi
and Published from Namdhari Gurdwara, ramesh Nagar, New delhi-110015.